ਲੋਕ – ਕਵੀ

# ਸ. ਬਲਵੰਤ ਸਿੰਘ 'ਗਜਰਾਜ'



ਪਰਕਾਸ਼ਕ

## ਮਹਿਕਮਾ ਪੰਜਾਬੀ ਪਟਿਆਲਾ

੧੯੫੫





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਪਰਸਿੱਧ ਲੋਕ-ਕਵੀ

# ਸ. ਬਲਵੰਤ ਸਿੰਘ 'ਗਜਰਾਜ'

( ਜੀਵਨ ਤੇ ਰਚਨਾ )

●

ਪਿਆਰਾ ਸਿੰਘ ਪਦਮ

●

ਪਰਕਾਸ਼ਕ

## ਮਹਿਕਮਾ ਪੰਜਾਬੀ ਪਟਿਆਲਾ

ਮਾਰਚ, ੧੯੫੫

ਮੈਂ ਕਵੀ ਕਰਤਾਰ ਦਾ ਰੂਪ ਹੋ ਕੇ,
ਕਾਹਨੂੰ ਰੁਲਾਂ ਮੈਂ ਬੂਹੇ ਬਿਗਾਨਿਆਂ ਤੇ
ਮੇਰੇ ਸੀਸ ਤੇ ਤਾਜ ਹੈ ਸ਼ਾਇਰੀ ਦਾ,
ਮੇਰਾ ਰਾਜ ਹੈ ਅਰਸ਼ੀ ਖ਼ਜ਼ਾਨਿਆਂ ਤੇ
ਨੂਰ ਛਲਕਦਾ ਮੇਰੇ ਪੈਮਾਨੇ ਦੇ ਵਿਚ,
ਸਿੱਕਾ ਮੇਰਾ ਹੈ ਮਿਰੇ ਮਸਤੀ-ਖ਼ਾਨਿਆਂ ਤੇ
ਰੁਤਬਾ ਰੱਬ ਨੇ ਦਿਤਾ ਪੈਗ਼ੰਬਰੀ ਦਾ,
ਫ਼ਖ਼ਰ ਸਮਝ ਕੇ ਮੇਰੇ ਫ਼ਸਾਨਿਆਂ ਤੇ
ਝੂਮਣ ਮਹਿਫ਼ਲਾਂ ਵਜਦ ਸਰੂਰ ਅੰਦਰ,
ਮੇਰੀ ਨਿਕੀ ਜੇਹੀ ਲਹਿਰ ਦਾ ਰਾਗ ਲੈ ਕੇ
ਗੁਸੇ ਹੋ ਕੇ ਰੱਬ ਨੂੰ ਭੁਲ ਜਾਂ ਜੇ,
ਕੁਦਰਤ ਲੱਭਦੀ ਫਿਰੇ ਚਰਾਗ਼ ਲੈ ਕੇ।

[ਗਜਰਾਜ

ਪਰਸਿੱਧ ਲੋਕ-ਕਵੀ

# ਸ. ਬਲਵੰਤ ਸਿੰਘ 'ਗਜਰਾਜ'

( ਜੀਵਨ ਤੇ ਰਚਨਾ )



ਪਿਆਰਾ ਸਿੰਘ ਪਦਮ



ਪਰਕਾਸ਼ਕ

ਮਹਿਕਮਾ ਪੰਜਾਬੀ ਪਟਿਆਲਾ

ਮਾਰਚ, ੧੯੫੫

ਮੈਂ ਕਵੀ ਕਰਤਾਰ ਦਾ ਰੂਪ ਹੋ ਕੇ,
ਕਾਹਨੂੰ ਰੁਲਾਂ ਮੈਂ ਬੂਹੇ ਬਿਗਾਨਿਆਂ ਤੇ।
ਮੇਰੇ ਸੀਸ ਤੇ ਤਾਜ ਹੈ ਸ਼ਾਇਰੀ ਦਾ,
ਮੇਰਾ ਰਾਜ ਹੈ ਅਰਸ਼ੀ ਖ਼ਜ਼ਾਨਿਆਂ ਤੇ।
ਨੂਰ ਛਲਕਦਾ ਮੇਰੇ ਪੈਮਾਨੇ ਦੇ ਵਿਚ,
ਸਿੱਕਾ ਮੇਰਾ ਹੈ ਮਿਰੇ ਮਸਤੀ-ਖਾਨਿਆਂ ਤੇ।
ਰੁਤਬਾ ਰੱਬ ਨੇ ਦਿਤਾ ਪੈਗ਼ੰਬਰੀ ਦਾ,
ਫਖ਼ਰ ਸਮਝ ਕੇ ਮੇਰੇ ਫਰਾਨਿਆਂ ਤੇ।
ਝੂਮਣ ਮਹਿਫਲਾਂ ਵਜਦ ਸਰੂਰ ਅੰਦਰ,
ਮੇਰੀ ਨਿਕੀ ਜੇਹੀ ਲਹਿਰ ਦਾ ਰਾਗ ਲੈ ਕੇ।
ਗੁਸੇ ਹੋ ਕੇ ਰੱਬ ਨੂੰ ਭੁਲ ਜਾਂ ਜੇ,
ਕੁਦਰਤ ਲੱਭਦੀ ਫਿਰੇ ਚਰਾਗ਼ ਲੈ ਕੇ।

[ਗੁਜਰਾਜ

# ਸ. ਬਲਵੰਤ ਸਿੰਘ ਗਜਰਾਜ

ਪੰਜਾਬੀ ਸਾਹਿਤ ਦੇ ਨਿਰਮਾਣ ਵਿਚ ਸਟੇਜੀ ਕਵੀਆਂ ਜੋ ਹਿੱਸਾ ਪਾਇਆ, ਉਹ ਬਹੁਤ ਮਾਨ ਤੇ ਫ਼ਖ਼ਰ ਕਰਨ-ਯੋਗ ਹੈ। ਸੱਚੀ ਗੱਲ ਤਾਂ ਇਹ ਹੈ ਕਿ ਇਸ ਨੂੰ ਅੱਖੋਂ ਉਹਲੇ ਕਰਕੇ ਪੰਜਾਬੀ ਬੋਲੀ ਤੇ ਸਾਹਿਤ ਦੇ ਵਿਕਾਸ਼ ਅਤੇ ਇਤਿਹਾਸ ਨੂੰ ਸਹੀ ਤਰ੍ਹਾਂ ਜਾਣਿਆ ਨਹੀਂ ਜਾ ਸਕਦਾ। ਇਹ ਸਟੇਜੀ ਕਵੀ ਹੀ ਸਨ ਜਿਨ੍ਹਾਂ ਪਹਿਲੇ ਪਹਿਲ ਬੋਲੀ ਦੇ ਵਿਹਰੇ-ਮੋਹਰੇ ਨੂੰ ਨਿਖਾਰਿਆ ਤੇ ਨਵਿਆਂ ਖਿਆਲਾਂ, ਨਵਿਆਂ ਅਲੰਕਾਰਾਂ ਨਾਲ ਸਜਾ ਕੇ ਪੰਜਾਬੀ-ਕਵਿਤਾ ਨੂੰ ਸ਼ਿੰਗਾਰਿਆ। ਫਿਰ ਜਨ-ਸਾਧਾਰਣ ਤਕ ਪੰਜਾਬੀ ਬੋਲੀ ਦਾ ਪਿਆਰ ਤੇ ਸਤਿਕਾਰ ਪਹੁੰਚਾਉਣਾ ਵੀ ਸਟੇਜੀ ਕਵੀਆਂ ਦਾ ਹੀ ਕੰਮ ਸੀ। ਇਉਂ ਇਨ੍ਹਾਂ ਨੇ ਜਿਥੇ ਆਪਣੇ ਜ਼ਮਾਨੇ ਦੀਆਂ ਲੋਕ-ਲਹਿਰਾਂ ਨੂੰ ਅਗੇ ਵਧਾਉਣ ਵਿਚ ਭਾਰੀ ਹਿੱਸਾ ਪਾਇਆ, ਉਥੇ ਪੰਜਾਬੀ ਬੋਲੀ ਦੀ ਵੀ ਵਡਿਆਈ-ਯੋਗ ਸੇਵਾ ਕੀਤੀ।

ਇਹ ਗੱਲ ਵੀ ਵਰਣਨ ਯੋਗ ਹੈ ਕਿ ਸਟੇਜੀ ਕਵੀਆਂ ਦਾ ਲੋਕਾਂ ਨਾਲ ਸਿੱਧਾ ਸਬੰਧ ਰਿਹਾ ਹੈ। ਇਸ ਕਰਕੇ ਜਿਥੇ ਇਹ ਕਵੀ ਲੋਕ-ਜੀਵਨ ਨੂੰ ਭਲੀ ਪਰਕਾਰ ਸਮਝਣ ਦੇ ਸਮਰਥ ਰਹੇ ਹਨ, ਉਥੇ ਲੋਕੀ ਵੀ ਕਵੀ ਦੇ ਸਿੰਘਨਾਦ ਦੀ ਅਗਵਾਈ ਵਿਚ ਹੀ ਅਗੇ ਕਦਮ ਵਧਾਉਂਦੇ ਰਹੇ ਹਨ। ਇਸ ਗੱਲ ਦੀ ਇਤਿਹਾਸਕ ਮਹੱਤਤਾ ਹੈ, ਜਿਸ ਨੂੰ ਅਜੇ ਤਕ ਸਾਡੇ ਸਾਹਿਤ ਵਿਚ ਪੂਰੀ ਤਰ੍ਹਾਂ ਅਨੁਭਵ ਨਹੀਂ ਕੀਤਾ ਗਿਆ।

ਇਹੋ ਕਾਰਣ ਹੈ ਕਿ ਜਿਨ੍ਹਾਂ ਸਟੇਜੀ ਕਵੀਆਂ ਪੰਜਾਬੀ ਸਾਹਿਤ ਤੇ ਪੰਜਾਬੀ ਸਮਾਜ ਦੀ ਉਸਾਰੀ ਲਈ ਇਤਨਾ ਵਰਨਣ ਯੋਗ ਹਿਸਾ ਪਾਇਆ, ਉਨ੍ਹਾਂ ਦਾ ਵਰਨਣ ਕਿਧਰੇ ਵੀ ਨਹੀਂ ਮਿਲਦਾ। ਬਹੁਤ ਸਾਰੇ ਸਟੇਜੀ ਕਵੀ ਤਾਂ ਅਜਿਹੇ ਹਨ, ਜੋ ਵਰ੍ਹਿਆਂ-ਬੱਧੀ ਸਟੇਜਾਂ ਰਾਹੀਂ ਲੋਕਾਂ ਨੂੰ ਕਵਿਤਾ ਸੁਣਾ ਸੁਣਾ ਕੇ ਖੁਸ਼ੀ ਤੇ ਜੀਵਨ-ਪ੍ਰੇਰਨਾ ਦਿੰਦੇ ਰਹੇ ਪਰੰਤੂ ਉਨ੍ਹਾਂ ਦੇ ਕਾਵਿ-ਸੰਗ੍ਰਹਿ ਕਿਤਾਬੀ ਸੂਰਤ ਵਿਚ ਪਰਕਾਸ਼ਤ ਨਾ ਹੋਣ ਕਾਰਨ ਇਕ ਤਰ੍ਹਾਂ ਸਾਹਿਤ ਹੱਥੋਂ ਹਮੇਸ਼ਾਂ ਲਈ ਗੁੰਮ ਹੋ ਗਏ। ਹੁਣ ਉਨ੍ਹਾਂ ਦੇ ਜੀਵਨ ਤੇ ਕਵਿਤਾ ਸਬੰਧੀ ਜਾਣਨਾ ਇਕ ਦੁਰਗਮ ਤੇ ਕਠਨ ਗੱਲ ਹੋ ਗਈ ਹੈ, ਜਿਸ ਲਈ ਸਾਹਿਤਕਾਰ ਚਿੰਤਾ ਤੇ ਸ਼ੋਕ ਤੋਂ ਸਿਵਾ ਹੋਰ ਕੁਝ ਕਰ ਸਕਣ ਦੇ ਸਮਰੱਥ ਨਹੀਂ।

ਪੰਜਾਬੀ ਸਟੇਜੀ ਕਵਿਤਾ ਅਕਾਲੀ ਲਹਿਰ ਦੀ ਪੈਦਾਵਾਰ ਹੈ। ਅਕਾਲੀ ਲਹਿਰ ਨੇ ਜਿਥੇ ਪੰਜਾਬ ਦੀ ਜ਼ਿੰਦਗੀ ਅੰਦਰ ਇਕ ਨਵੀਂ ਕਰਾਂਤੀ ਦਾ ਮੁੱਢ ਰਖਿਆ, ਉਥੇ ਪੰਜਾਬੀ ਸਾਹਿਤ ਦੇ ਖੇਤਰ ਵਿਚ ਵੀ ਨਵੇਂ ਪੂਰਨੇ ਪਾਏ ਤੇ ਇਸ ਦੇ ਮੋਢੀ ਸਟੇਜੀ ਕਵੀ ਸਨ।

ਸਰਦਾਰ ਬਲਵੰਤ ਸਿੰਘ ਗਜਰਾਜ ਵੀ ਇਨ੍ਹਾਂ ਪੰਜਾਬੀ ਸਟੇਜੀ ਕਵੀਆਂ ਦੀ ਮੁਢਲੀ ਕਤਾਰ ਦਾ ਕਵੀ ਹੈ, ਜੋ ਗਿਆਨੀ ਰਘਬੀਰ ਸਿੰਘ ਬੀਰ, ਗਿਆਨੀ ਹੀਰਾ ਸਿੰਘ ਦਰਦ, ਗਿਆਨੀ ਗੁਰਮੁਖ ਸਿੰਘ ਮੁਸਾਫਰ, ਸ੍ਰੀ ਚਕਰਧਾਰੀ ਬੇਜ਼ਰ, ਬ. ਫੀਰੋਜ਼ ਦੀਨ ਸ਼ਰਫ, ਤੇ ਉਸਤਾਦ ਗਾਮ ਆਦਿ ਦੀ ਕਵੀ-ਮੰਡਲੀ ਨਾਲ ਰਲ ਕੇ ਚਿਰ ਤੋਂ ਪੰਜਾਬੀ ਦੀ ਸੇਵਾ ਕਰਦਾ ਆ ਰਿਹਾ ਹੈ। ਭਾਵੇਂ 'ਅਕਾਲੀ' ਤੇ

'ਅਕਾਲੀ ਤੇ ਪਰਦੇਸੀ' ਆਦਿ ਕਈ ਪੁਰਾਣੇ ਅਖ਼ਬਾਰਾਂ ਦੀਆਂ ਫਾਈਲਾਂ ਵਿਚ ਇਨ੍ਹਾਂ ਦੀਆਂ ਕਈ ਰਚਨਾਵਾਂ ਛਪੀਆਂ ਪਰੰਤੂ ਕਿਤਾਬੀ ਰੂਪ ਵਿਚ ਸੰਭਾਲ ਨਾ ਹੋਣ ਕਾਰਨ ਉਹ ਸਾਰੀਆਂ ਦੀਆਂ ਸਾਰੀਆਂ ਸਾਡੇ ਤਕ ਨਹੀਂ ਪਹੁੰਚ ਸਕੀਆਂ। ਇਨ੍ਹਾਂ ਨਜ਼ਮਾਂ ਵਿਚ ਬਹੁਤ ਸਾਰੀਆਂ ਅਜੇਹੀਆਂ ਵੀ ਸਨ ਜੋ ਕਈ ਵਾਰ ਸਭਾਵਾਂ ਵਿਚ ਪੜ੍ਹੀਆਂ ਗਈਆਂ, ਕਈ ਦਰਬਾਰਾਂ ਵਿਚ ਸਲਾਹੀਆਂ ਗਈਆਂ ਤੇ ਉਨ੍ਹਾਂ ਕਾਰਣ ਕਵੀ ਨੂੰ ਸਨਮਾਨ ਤੇ ਇਨਾਮ ਵੀ ਪਰਾਪਤ ਹੋਏ ਪਰੰਤੂ ਉਹ ਲਿਖੀਆਂ ਨਾ ਜਾਣ ਕਾਰਨ ਇਕ ਤਰ੍ਹਾਂ ਸਾਥੋਂ ਲੋਪ ਹੀ ਹੋ ਗਈਆਂ, ਜਿਸ ਦੀ ਕਿ ਅਜ ਘਾਟ ਮਹਿਸੂਸ ਹੋ ਰਹੀ ਹੈ।

ਸ਼ਾਇਦ ਬਲਵੰਤ ਸਿੰਘ ਗਜਰਾਜ ਪੈਪਸੂ ਦਾ ਇਕੋ ਇਕ ਪਹਿਲਾ ਸਟੇਜੀ ਕਵੀ ਹੈ, ਜੋ ੩੦-੩੫ ਵਰ੍ਹਿਆਂ ਤੋਂ ਇਥੇ ਲਗਾਤਾਰ ਪੰਜਾਬੀ ਬੋਲੀ ਦੀ ਧੂਣੀ ਰਮਾਉਂਦਾ ਚਲਿਆ ਆ ਰਿਹਾ ਹੈ। ਫੂਲਕੀਆਂ ਰਿਆਸਤਾਂ ਵਿਚ 'ਗਜਰਾਜ' ਜਿਤਨੇ ਉਘੇ ਨਾਂ ਵਾਲਾ ਕਵੀ ਹੋਰ ਨਹੀਂ ਮਿਲਦਾ। ਇਸ ਕਵੀ ਨੇ ਰਿਆਸਤੀ ਜ਼ਮਾਨੇ ਵਿਚ ਪੈਪਸੂ ਦੇ ਲੋਕਾਂ, ਖਾਸ ਕਰਕੇ ਰਿਆਸਤ ਪਟਿਆਲਾ ਅੰਦਰ ਪੰਜਾਬੀ ਲਈ ਪ੍ਰੇਮ ਤੇ ਸ਼ਰਧਾ ਪੈਦਾ ਕਰਨ ਹਿਤ ਕਵਿਤਾ ਰਾਹੀਂ ਜੋ ਘਾਲ ਘਾਲੀ, ਉਹ ਸਦਾ ਮਾਨ ਨਾਲ ਯਾਦ ਕੀਤੀ ਜਾਂਦੀ ਰਹੇਗੀ। ਇਹ ਠੀਕ ਹੈ ਕਿ ਇਨ੍ਹਾਂ ਦੀ ਪੰਜਾਬੀ ਸੇਵਾ ਦਾ ਪੂਰਾ ਪੂਰਾ ਅਨੁਮਾਨ ਨਹੀਂ ਲਾਇਆ ਜਾ ਸਕਦਾ ਕਿਉਂਕਿ ਇਨ੍ਹਾਂ ਦੀਆਂ ਇਸ ਲੰਮੇ ਅਰਸੇ ਵਿਚ ਲਿਖੀਆਂ ਸਾਰੀਆਂ ਰਚਨਾਵਾਂ ਸਾਡੇ

ਸਾਹਮਣੇ ਨਹੀਂ ਕਵੀ ਦੀ ਵਿਸਰੀ ਯਾਦ ਵਿਚ ਝਲਕਦੀਆਂ ਤੁਕਾਂ ਤੋਂ ਇਹ ਅਨੁਮਾਨ ਕਰਨਾ ਕੋਈ ਭੁੱਲ ਨਹੀਂ ਹੋਵੇਗੀ ਕਿ ਕਿਸੇ ਸਮੇਂ ਕਵੀ ਦੀ ਰਚਨਾ ਦਾ ਇਹ ਮਹੱਲ ਆਪਣੀ ਕਿਸਮ ਦੀ ਸੁੰਦਰਤਾ ਤੇ ਸੁਹਣੱਪ ਦਾ ਧਾਰਨੀ ਸੀ।

ਗਜਰਾਜ ਜੀ ਦਾ ਜਨਮ ਸੰਨ ੧੮੯੬ ਈ. ਦੇ ਲਾਗੇ-ਚਾਗੇ ਪਟਿਆਲੇ ਵਿਚ ਭਾਈ ਅਤਰ ਸਿੰਘ ਜੀ ਦੇ ਘਰ ਮਾਤਾ ਸੰਪੂਰਨ ਕੌਰ ਦੀ ਕੁਖੋਂ ਹੋਇਆ। ਆਪ ਜੀ ਦੇ ਦਾਦਾ ਭਾਈ ਭਗਵਾਨ ਸਿੰਘ ਜੀ ਸ੍ਰੀ ਕੇਸਗੜ੍ਹ ਸਾਹਿਬ (ਅਨੰਦਪੁਰ ਸਾਹਿਬ) ਦੇ ਮਹੰਤ ਸਨ। ਜਦੋਂ ਮਹਾਰਾਜਾ ਕਰਮ ਸਿੰਘ ਪਟਿਆਲਾ ਵਾਲੇ ਸ੍ਰੀ ਕੇਸਗੜ੍ਹ ਗਏ ਤਾਂ ਉਹ ਇਨ੍ਹਾਂ ਨੂੰ ਆਪਣੇ ਨਾਲ ਪਟਿਆਲੇ ਲੈ ਆਏ। ਇਥੇ ਹੀ ਸਾਰਾ ਪਰਵਾਰ ਆ ਵਸਿਆ ਤੇ ਸਰਕਾਰ ਵਲੋਂ ਪੱਕੀ ਸ਼ਾਹੀ ਰਸਦ ਲਾ ਦਿਤੀ ਗਈ। ਮਹੰਤ ਭਗਵਾਨ ਸਿੰਘ ਜੀ ਦੀ ਲੜਕੀ (ਗਜਰਾਜ ਜੀ ਦੀ ਭੂਆ) ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦੇ ਪੋਤੇ ਭਾ. ਦਿਆਲ ਸਿੰਘ ਜੀ ਨੂੰ ਵਿਆਹੀ ਹੋਈ ਸੀ, ਜੋ ਕਿ ਅਜ ਕਲ ਪਟਿਆਲੇ ਰਹਿੰਦੇ ਹਨ। ਇਸੇ ਤਰ੍ਹਾਂ ਭਾਈ ਸੰਤੋਖ ਸਿੰਘ ਜੀ ਦੀ ਲੜਕੀ ਵੀ ਪਟਿਆਲੇ ਹੀ ਭਾਈ ਨਰੈਣ ਸਿੰਘ ਜੀ ਨਾਲ ਵਿਆਹੀ ਹੋਈ ਸੀ। ਇਉਂ ਗਜਰਾਜ ਜੀ ਦੇ ਪਰਵਾਰ ਨੂੰ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨਾਲ ਪੁਰਾਣਾ ਸਬੰਧ ਹੋਣ ਦਾ ਮਾਣ ਪਰਾਪਤ ਹੈ।

ਗਜਰਾਜ ਜੀ ਦੇ ਪਿਤਾ ਭਾਈ ਅਤਰ ਸਿੰਘ ਜੀ ਕਾਫੀ ਅਰਸਾ ਗਰੰਥੀ ਦੀ ਸੇਵਾ ਨਿਭਾਉਂਦੇ ਰਹੇ। ਆਪ ਜੀ ਦੀ ਮਾਤਾ ਜੀ ਵੀ ਕਲੇ ਅੰਦਰ ਇਹੋ ਸੇਵਾ ਕਰਦੇ ਸਨ. ਰਾਣੀਆਂ ਨੂੰ ਗੁਰਬਾਣੀ ਦਾ ਪਾਠ ਸੁਣਾਉਣਾ ਆਪ ਦੀ ਡਿਊਟੀ ਸੀ। ਇਸ ਤਰ੍ਹਾਂ ਆਪ ਦੀ ਪਾਲਣਾ ਇਕ ਤਰ੍ਹਾਂ ਚੰਗੇ ਸੰਘਣੇ ਧਾਰਮਕ ਵਾਯੂ ਮੰਡਲ ਵਿਚ ਹੋਈ। ਆਪ ਅਜੇ ਸੱਤ ਕੁ ਵਰ੍ਹਿਆਂ ਦੇ ਸਨ ਕਿ ਜਦੋਂ ਆਪ ਦੇ ਪਿਤਾ ਪਰਲੋਕ ਸਿਧਾਰ ਗਏ। ਬਾਦ ਵਿਚ ਆਪ ਦੇ ਦਾਦਾ ਜੀ ਤੇ ਮਾਤਾ ਜੀ ਨੇ ਹੀ ਆਪ ਦੀ ਪਾਲਣਾ ਕੀਤੀ।

ਆਪ ਨੇ ਮੁਢਲੀ ਵਿਦਿਆ ਤਿੰਨ ਚਾਰ ਸਾਲ ਲਾ ਕੇ ਮਹਿੰਦਰਾ ਕਾਲਜ ਵਾਲੇ ਗਿਆਨੀ ਦੀਦਾਰ ਸਿੰਘ ਪਾਸੋਂ ਪਰਾਪਤ ਕੀਤੀ। ਮੁਢ ਤੋਂ ਹੀ ਕੰਠ ਰਸੀਲਾ ਹੋਣ ਕਾਰਨ ਆਪ ਗੁਰਬਾਣੀ ਦਾ ਪਾਠ ਬੜੀ ਮਿਠੀ ਧੁਨ ਨਾਲ ਕੀਤਾ ਕਰਦੇ ਤੇ ਸਰੋਤਿਆਂ ਵਲੋਂ ਪਰਸੰਸਾ ਹਾਸਲ ਕਰਦੇ। ਪੜ੍ਹਾਈ ਪਿਛੋਂ ਆਪ ਆਪਣੇ ਰਿਸ਼ਤੇਦਾਰ ਪਾਸ ਕਸੌਲੀ ਟੇਲਰਿੰਗ ਦਾ ਕੰਮ ਸਿਖਣ ਲਈ ਚਲੇ ਗਏ ਤੇ ਉਥੇ ਪੰਜ ਛੇ ਵਰ੍ਹੇ ਰਹੇ। ਫਿਰ ਪਟਿਆਲੇ ਆ ਕੇ ਕੁਝ ਅਰਸਾ ਕਿਲੇ ਵਿਚ ਕੰਮ ਕੀਤਾ ਤੇ ਪਿਛੋਂ ਸੁਤੰਤਰ ਆਪਣੀ ਦੁਕਾਨ ਕਰ ਲਈ । ਅਜ ਕਲ ਕਿਲੇ ਦੇ ਪਾਸ ਆਪ ਦੀ ਦੁਕਾਨ ਹੈ ਤੇ ਇਥੇ ਹੀ ਆਪਣਾ ਕਾਰ-ਵਿਹਾਰ ਕਰਕੇ ਸੋਹਣਾ ਵਕਤ ਲੰਘਾ ਰਹੇ ਹਨ ।

ਚੜ੍ਹਦੀ ਜਵਾਨੀ ਦਾ ਸਮਾਂ ਸੀ ਜਦੋਂ ਕਿ ਗਜਰਾਜ ਜੀ ਨੂੰ ਕਵਿਤਾ ਦਾ ਸ਼ੌਕ ਜਾਗਿਆ । ਇਸ ਸਮੇਂ ਦੇਸ ਵਿਚ ਨਵੀਂ ਜਾਗਰਤੀ

ਦਾ ਦੌਰ-ਦੌਰਾ ਸੀ। ਅਕਾਲੀ ਲਹਿਰ ਨੇ ਲੋਕਾਂ ਦੇ ਮਨਾਂ ਅੰਦਰ ਇਕ ਨਵੀਂ ਚੇਤਨਤਾ ਲੈ ਆਂਦੀ ਸੀ। ਲੋਕੀਂ ਆਪਣੇ ਧਾਰਮਕ ਸਮਾਗਮਾਂ ਉਤੇ ਇਕੱਠੇ ਹੁੰਦੇ ਤੇ ਸਮਾਜਕ ਅਤੇ ਰਾਜਸੀ ਵਿਚਾਰਾਂ ਕਰਦੇ। ਖਾਸ ਕਰਕੇ ਇਸ ਸਮੇਂ ਸਿਖਾਂ ਵਿਚ ਗੁਰਪੁਰਬ ਬੜੀ ਧੂਮ-ਧਾਮ ਨਾਲ ਮਨਾਏ ਜਾਂਦੇ ਸਨ ਤੇ ਅਜਿਹੇ ਸਮਾਗਮਾਂ ਉਤੇ ਹੀ ਨਵੇਂ ਕਵੀਆਂ ਨੂੰ ਆਪਣੀ ਤਬਾ-ਅਜ਼ਮਾਈ ਦਾ ਮੌਕਾ ਮਿਲਦਾ ਸੀ। ਗਜਰਾਜ ਜੀ ਨੇ ਵੀ ਆਪਣੀ ਪਹਿਲੀ ਕਵਿਤਾ ਕੱਤਕ ਦੀ ਪੂਰਨਮਾਸ਼ੀ ਸਮੇਂ ਸਿੰਘ ਸਭਾ ਪਟਿਆਲੇ ਵਿਚ ਜਾ ਕੇ ਪੜ੍ਹੀ, ਜਿਸ ਤੇ ਸੰਗਤ ਬਹੁਤ ਪਰਸੰਨ ਹੋਈ। ਸ: ਭਗਵਾਨ ਸਿੰਘ ਜੀ ਪਰਧਾਨ ਸਿੰਘ ਸਭਾ ਨੇ ਆਪ ਨੂੰ ਇਨਾਮ ਵਜੋਂ ਪੰਜ ਰੁਪਏ ਤੇ ਇਕ ਪੋਥੀ ਦਿਤੀ।

ਆਪ ਦੀ ਇਸ ਪਹਿਲੀ ਕਵਿਤਾ ਤੇ ਕੁਝ ਕੁ ਬੰਦ ਇਹ ਹਨ—

'ਹੈ ਆਪ ਕੁਦਰਤ ਆ ਗਈ, ਸੰਕਟ ਹਰਣ ਸੰਸਾਰ ਦਾ,
ਚਹੁੰ ਕੂੰਟੀਂ ਡੰਕਾ ਵਜ ਰਿਹਾ, ਨਾਨਕ ਗੁਰੂ ਨਿਰੰਕਾਰ ਦਾ।
ਪਾਪਾਂ ਦੀ ਕਾਲੀ ਰਾਤ ਵਿਚ, ਹੈ ਚੜ੍ਹ ਗਿਆ ਸੂਰਜ ਗੁਰੂ,
ਝੰਡਾ ਝੁਲਾਉਂਦਾ ਆ ਗਿਆ, ਸਤਿਨਾਮ ਇਕਓਅੰਕਾਰ ਦਾ।
ਮੱਚ ਗਿਆ ਅੰਧੇਰ ਜਦ, ਸੰਸਾਰ ਉਪਰ ਜ਼ੁਲਮ ਦਾ,
ਤਦ ਬਣ ਕੇ ਨਾਨਕ ਆ ਗਿਆ, ਜਾਮਾ ਪਲਟ ਕਰਤਾਰ ਦਾ।'

ਬਾਦ ਵਿਚ ਜਦ ਕਦੇ ਵੀ ਸਿੰਘ ਸਭਾ ਵਲੋਂ ਕੋਈ ਦੀਵਾਨ ਹੁੰਦਾ ਤਾਂ ਆਪ ਉਥੇ ਜਾ ਕੇ ਕਵਿਤਾ ਪੜ੍ਹਦੇ ਤੇ ਆਪਣੀ ਮਿਠੀ ਧੁਨੀ ਦੇ ਸਦਕੇ ਸਰੋਤਿਆਂ ਦੀ ਵਾਹ ਵਾਹ ਲੈਂਦੇ। ਇਸ ਹੱਲਾਸ਼ੇਰੀ ਨੇ

ਗਜਰਾਜ ਜੀ ਦਾ ਉਤਸ਼ਾਹ ਹੋਰ ਵਧਾਇਆ ਤੇ ਉਨ੍ਹਾਂ ਹੋਰ ਵੀ ਲਾਗੇ-ਚਾਗੇ ਦੇ ਦੀਵਾਨਾਂ ਵਿਚ ਜਾ ਕੇ ਨਜ਼ਮਾਂ ਸੁਣਾਉਣੀਆਂ ਸ਼ੁਰੂ ਕੀਤੀਆਂ। ਇਉਂ ਆਪ ਨੂੰ ਹੌਲੀ ਹੌਲੀ ਬਾਹਰ ਕਵੀ-ਦਰਬਾਰਾਂ ਉਤੇ ਵੀ ਜਾਣ ਦਾ ਮੌਕਾ ਮਿਲਣ ਲੱਗਾ।

ਇਹ ਜ਼ਮਾਨਾ ਅਕਾਲੀ ਲਹਿਰ ਦੀ ਜਵਾਨੀ ਦਾ ਸੀ। ਗੁਰੂ ਕੇ ਬਾਗ਼ ਦਾ ਮੋਰਚਾ ਗਰਮ ਸੀ ਤੇ ਲੋਕੀ ਆਜ਼ਾਦੀ ਹਿਤ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਪਰਵਾਨਿਆਂ ਵਾਂਗ ਘੁੰਮਰ ਪਾਉਂਦੇ ਫਿਰਦੇ ਸਨ। ਇਸੇ ਮੋਰਚੇ ਦੇ ਸਬੰਧ ਵਿਚ ਜਲ੍ਹਿਆਂ ਵਾਲੇ ਬਾਗ ਵਿਚ ਇਕ ਭਾਰਾ ਕਵੀ ਦਰਬਾਰ ਹੋਇਆ, ਜਿਥੇ ਗਜਰਾਜ ਜੀ ਨੇ ਇਕ ਸ਼ਹੀਦੀ ਗੀਤ ਗਾ ਕੇ ਸੁਣਾਇਆ, ਜੋ ਕਿ ਬੜਾ ਮਕਬੂਲ ਹੋਇਆ। ਜਦੋਂ ਸੌ ਸੌ ਦਾ ਜਥਾ ਗੁਰੂ ਕੇ ਬਾਗ ਵਲ ਮਾਰਚ ਕਰਦਾ ਤਾਂ ਆਪ ਦਾ ਇਹ ਗੀਤ ਰਾਗੀ ਸਿੰਘ ਮੂਹਰੇ ਮੂਹਰੇ ਗਾ ਕੇ ਸੁਣਾਉਂਦੇ ਤੇ ਸ਼ਹੀਦੀ ਜਥੇ ਦੇ ਉਤਸ਼ਾਹ ਨੂੰ ਹੋਰ ਵਧਾਉਂਦੇ। ਇਹ ਗੀਤ ਇਸ ਤਰ੍ਹਾਂ ਹੈ —

ਪ੍ਰੀਤਮ ਤੇਰੀਆਂ ਗਲੀਆਂ ਅੰਦਰ ਲੋਥਾਂ ਦੀ ਭਰਮਾਰ ਹੋਈ,
ਆਪ ਹਿਮਾਚਲ ਵਾਲੇ ਸਤਿਗੁਰ, ਮੁੜ ਲਿਤੀ ਨਾ ਸਾਰ ਕੋਈ।

ਕੀ ਹੋਇਆ ਜੇ ਸਾਡੇ ਸਿਰ ਤੇ ਜ਼ਾਲਮ ਵੈਂਠਾ ਕੱਢ ਛੁਰੀ।
ਤੋਪ ਬੰਦੂਕਾਂ ਨਾਲੋਂ ਜ਼ਿਆਦਾ, ਮਜ਼ਲੂਮਾਂ ਦੀ ਆਹ ਬੁਰੀ।
ਹਿਲਣ ਅਰਸ਼ ਫਰਸ਼ ਦੇ ਤਖ਼ਤੇ, ਕੰਬ ਉਠੂ ਸੱਚਖੰਡਪੁਰੀ।
ਜ਼ਖਮ ਅਸਾਡੇ ਦਰਦ ਦਿਲਾਂ ਦੇ, ਵਿਚੋਂ ਜਿੰਦਣ 'ਹਾਏ' ਤੁਰੀ।

ਤੇਰੀ ਮਾਰ ਕੁਟਾਈ ਜ਼ਾਲਮ, ਸਾਡੇ ਪਰ ਬੇਕਾਰ ਹੋਈ ।
ਪ੍ਰੀਤਮ ਤੇਰੀਆਂ ਗਲੀਆਂ ਅੰਦਰ, ਲੋਥਾਂ ਦੀ ਭਰਮਾਰ ਹੋਈ ।
ਹੋ ਹੋ ਇਸ ਮੁਲਕ ਦੇ ਵਾਲੀ, ਬੜੇ ਬੜੇ ਸੁਲਤਾਨ ਗਏ ।
ਕਾਰੂੰ ਅਤੇ ਸਕੰਦਰ ਵਰਗੇ, ਆ ਆ ਹਿੰਦੁਸਤਾਨ ਗਏ ।
ਬਾਬਰ ਅਤੇ ਕੰਧਾਰੀ ਕਾਬਲ, ਵਾਲੇ ਆ ਪਠਾਣ ਗਏ ।
ਤੇਰੇ ਵਾਂਗ ਜ਼ੁਲਮ ਉਹ ਕਰਕੇ, ਦੋ ਦਿਨ ਹੋ ਮਹਿਮਾਨ ਗਏ ।
ਇਹ ਸਰਾਏ ਮੁਸਾਫਰਖਾਨਾ, ਰਿਹਾ ਨਾ ਥਿਰ ਸੰਸਾਰ ਕੋਈ ।
ਪ੍ਰੀਤਮ ਤੇਰੀਆਂ ਗਲੀਆਂ ਅੰਦਰ, ਲੋਥਾਂ ਦੀ ਭਰਮਾਰ ਹੋਈ ।
ਕਾਬਲ ਅਤੇ ਕੰਧਾਰ ਜਰਮਾਨੀ, ਜਿਸ ਤੋਂ ਥਰ ਥਰ ਕਰਦੀ ਸੀ ।
ਸਤਲੁਜੋਂ ਪਾਰ ਬੈਠੀ ਹੀ ਜਿਸਤੋਂ, ਫੌਜ ਤੇਰੀ ਭੀ ਡਰਦੀ ਸੀ ।
ਬੰਦੀਛੋੜ ਕੌਮ ਹੈ ਉਹੀਓ, ਜੋ ਤੇਰੀ ਭੀ ਦਰਦੀ ਸੀ ।
ਤੇਰੇ ਪਿਛੇ ਲੱਖ ਮੁਸੀਬਤ, ਅਪਣੇ ਸਿਰ ਤੇ ਜਰਦੀ ਸੀ ।
ਸਾਡੀ ਖ਼ੂਨ ਪਿਆਸੀ ਅਜ ਉਹ ਵਫਾਦਾਰ ਸਰਕਾਰ ਹੋਈ ।
ਪ੍ਰੀਤਮ ਤੇਰੀਆਂ ਗਲੀਆਂ ਅੰਦਰ, ਲੋਥਾਂ ਦੀ ਭਰਮਾਰ ਹੋਈ ।
ਨਹੀਂ ਹੈ ਖੌਫ਼ ਮਸ਼ੀਨ ਗਨਾਂ ਦੇ, ਨਹੀਂ ਹੈ ਖੌਫ਼ ਜ਼ੰਜੀਰਾਂ ਦੇ ।
ਪਰਉਪਕਾਰ ਲਈ ਹੈ ਮਰਨਾ, ਸਾਡੇ ਸਬਕ ਸਰੀਰਾਂ ਦੇ ।
ਜਿਉਂ ਜਿਉਂ ਮਾਰ ਪਏ ਸਿਰ ਸਾਡੇ, ਅਗੇ ਕਦਮ ਵਹੀਰਾਂ ਦੇ ।
ਥੱਕ ਗਿਆ ਸੱਯਾਦ ਵਿਚਾਰਾ, ਮਾਰ ਨਿਸ਼ਾਨੇ ਤੀਰਾਂ ਦੇ ।
'ਗਜ਼ਰਾਜ' ਸ਼ਹੀਦੀ ਸਬਕ ਲੈਣ ਨੂੰ, ਸੌ ਸੌ ਵਾਲੀ ਡਾਰ ਹੋਈ ।
ਪ੍ਰੀਤਮ ਤੇਰੀਆਂ ਗਲੀਆਂ ਅੰਦਰ, ਲੋਥਾਂ ਦੀ ਭਰਮਾਰ ਹੋਈ ।*

---

* 'ਅਕ਼ਾਲੇ ਨਗ਼ਾਰੇ' ( ਅਕਾਲ ਏਜੰਸੀ ਲਾਹੌਰ ) ਸੰਗ੍ਰਹਿਕਾਰ ਗਿ. ਸੁੰਦਰ ਸਿੰਘ (ਲਾ. ਪ੍ਰਿੰਟਿੰਗ ਪ੍ਰੈਸ ਰਾਮਗਲੀ ਲਾਹੌਰ)

ਇਸ ਸਮੇਂ ਸਿਖ ਲੀਗ ਵਲੋਂ ਲਾਇਲਪੁਰ ਵਿਚ ਇਕ ਵਡਾ ਕਵੀ ਦਰਬਾਰ ਹੋਇਆ, ਜਿਸ ਵਿਚ ਗਜਰਾਜ ਜੀ ਨੂੰ ਦੂਜੇ ਦਰਜੇ ਦਾ ਇਨਾਮ ਮਿਲਿਆ। ਸਾਰੀ ਕਵਿਤਾ ਤਾਂ ਉਨ੍ਹਾਂ ਨੂੰ ਹੁਣ ਯਾਦ ਨਹੀਂ, ਕੁਝ ਸਤਰਾਂ ਇਥੇ ਦਿੰਦੇ ਹਾਂ ਜਿਨ੍ਹਾਂ ਵਿਚ ਕਵੀ ਭਗਵਾਨ ਅਗੇ ਪੰਜਾਬ ਦੀ ਦਰਦਨਾਕ ਹਾਲਤ ਇਉਂ ਸੁਣਾਉਂਦਾ ਹੈ –

ਆਈ ਜੇ ਉਮੰਗ ਚਲਾਂ, ਚੇਤੰਨ ਸਰੂਪ ਕੋਲ,
ਸੁਤੇ ਹੋਏ ਘੂਕ ਨੀਂਦ ਸਾਗਰੋਂ ਜਗਾ ਦਿਆਂ।
ਦਾਰਣ ਦੁਖਾਏ ਹੋਏ ਦੁਖੀਆਂ ਦੇ ਦਿਲ ਸਾਰੇ,
......................... .. ।
ਫੇਰ ਵੀ ਨਾ ਜਾਗੇਂ ਜੇ ਤੂੰ ਹਿੰਦੀਆਂ ਦੇ ਬੋਲੇ ਰੱਬ !
ਬਾਹਾਂ ਤੇ ਪਕੜ ਤੇਰੀ ਨੀਂਦ ਉਚਟਾ ਦਿਆਂ।
ਨਾਲ ਮੈਂ ਲਿਆਵਾਂ ਤੇ ਦਿਖਾਵਾਂ ਬਾਗ਼ ਜਲ੍ਹਿਆਂ ਦਾ
ਬੁੱਢੀਆਂ ਤੇ ਬੁੱਢੇ ਬਾਲ ਵਿਲਕਦੇ ਦਿਖਾ ਦਿਆਂ।
ਸਾਕਾ ਨਨਕਾਣੇ ਦਾ ਹਜ਼ਾਰ ਗੁਣਾਂ ਏਸ ਕੋਲੋਂ
ਖ਼ੂਨ ਦੀਆਂ ਨਦੀਆਂ ਦੇ ਦਰਸ਼ਨ ਕਰਾ ਦਿਆਂ। ਆਦਿ

ਇਸੇ ਕਵੀ ਦਰਬਾਰ ਉਤੇ ਗਜ਼ਰਾਜ ਜੀ ਨੇ ਕੁਝ ਭਾਸ਼ਾ ਦੇ ਕਬਿਤ ਸੁਣਾਏ ਕਿ ਕਿਵੇਂ ਬਰਤਾਨਵੀ ਸਰਕਾਰ ਸਿੰਘਾਂ ਨੂੰ ਤਰ੍ਹਾਂ ਤਰ੍ਹਾਂ ਦੇ ਤਸੀਹੇ ਦੇ ਕੇ ਤੰਗ ਕਰ ਰਹੀ ਹੈ। ਨਮੂਨੇ ਵਜੋਂ ਇਕ ਕਬਿਤ ਇਥੇ ਦਿੰਦੇ ਹਾਂ। ਇਹ ਗੱਲ ਨੋਟ ਕਰਨ ਵਾਲੀ ਹੈ ਕਿ ਸ਼ਬਦਾਂ ਦੀ ਗੋਂਦ ਕਵੀ ਦੇ ਮਜ਼ਮੂਨ ਨੂੰ ਅਤੀ ਪ੍ਰਭਾਵਸ਼ਾਲੀ ਬਣਾਉਣ ਵਾਲੀ ਸਿਧ ਹੋਈ ਹੈ। ਕਿਸ ਤਰ੍ਹਾਂ ਕਵੀ ਨੇ ਥੋੜੇ ਜੇਹੇ ਸ਼ਬਦਾਂ ਵਿਚ

ਨੌਕਰਸ਼ਾਹੀ ਦੀ ਸਖਤੀ ਤੇ ਸਿੰਘਾਂ ਦੀ ਦਰਦਨਾਕ ਵਿਥਿਆ ਦਾ ਨਕਸ਼ਾ ਖਿਚਿਆ ਹੈ—

ਆਜ ਘਨਘੋਰ ਘੂਮ ਘਾਮ ਰਹੀ ਦੁਖ ਰੂਪ
ਆਫਤ ਕੀ ਸਿੰਘਨ ਕੇ ਸੀਸ ਪੈ ਝੜਾ ਝੜੀ।
ਦਸੋਂ ਦਿਸ਼ ਦੇਸ ਹੂੰ ਮੇਂ ਐ ਜੂ ਦਸਮੇਸ਼ ਪਿਤਾ!
ਆਫਤ ਅੰਧੇਰੀਓਂ ਕੀ ਖ਼ੂਬ ਹੈ ਚੜ੍ਹਾ ਚੜ੍ਹੀ।
ਕਹੈ ਗਜਰਾਜ ਆਜ ਅਜਬ ਅਜੀਬ ਰੰਗ
ਦੇਖ ਬਿਕਰਾਲ ਹਾਲ ਜਾਨ ਸੋਚ ਮੇਂ ਪੜੀ।
ਅੜਾ ਅੜੀ ਜੇਲ੍ਹਨ ਮੇਂ ਕੜਾਕੜੀ ਹਾਥਨ ਮੇਂ
ਲੜਾ ਲੜੀ ਬਿਨਾ ਹੀ ਹੈ ਪੰਥ ਕੀ ਫੜਾ ਫੜੀ।

ਇਨ੍ਹਾਂ ਦਿਨਾਂ ਵਿਚ ਹੀ ਪੰਜੇ ਸਾਹਿਬ ਦਾ ਸਾਕਾ ਹੋ ਗਿਆ। ਕੈਦੀ ਸਿੰਘਾਂ ਨੂੰ ਪਰਸ਼ਾਦ ਪਾਣੀ ਛਕਾਉਣ ਦੇ ਖ਼ਿਆਲ ਨਾਲ ਪੰਜੇ ਸਾਹਿਬ ਗੱਡੀ ਰੋਕਦੇ ਹੋਏ, ਗਜਰਾਜ ਜੀ ਦੇ ਦਾਦਾ ਜੀ-ਭਾਈ ਕਰਮ ਸਿੰਘ ਸ਼ਹੀਦ ਹੋ ਗਏ। ਆਪ ਦੀ ਸ਼ਹੀਦੀ ਨੇ ਕਵੀ ਦੇ ਮਨ ਉਤੇ ਬਹੁਤ ਡੂੰਘਾ ਅਸਰ ਕੀਤਾ ਤੇ ਆਪ ਗੱਜ ਵੱਜ ਕੇ ਨੌਕਰਸ਼ਾਹੀ ਵਿਰੁਧ ਤੇ ਅਕਾਲੀ ਲਹਿਰ ਨੂੰ ਉਭਾਰਨ ਵਾਲੀਆਂ ਤੇਜ਼ ਨਜ਼ਮਾਂ ਲਿਖਣ ਲਗੇ। ਇਕ ਥਾਂ ਨੌਕਰਸ਼ਾਹੀ ਨੂੰ ਤਾੜਨਾ ਕਰਦੇ ਕਹਿੰਦੇ ਹਨ—

ਦੁਖੇ ਦਿਲ 'ਚੋਂ ਨਿਕਲ ਜੇ ਇਕ ਹੌਕਾ
ਲੱਖਾਂ ਜ਼ਾਲਮਾਂ ਨੂੰ ਫੜਕੇ ਭੁੰਬਦਾ ਏ।

ਡਰੀਂ ਡਰੀਂ ਗਰੀਬ ਦੀ ਆਹ ਕੋਲੋਂ
ਤਕੜੇ ਰੱਬ ਵੀ ਏਸ ਤੋਂ ਕੰਬਦਾ ਏ।

ਇਹ ਕਵਿਤਾਵਾਂ ਕਵੀ ਦਰਬਾਰਾਂ ਵਿਚ ਪੜ੍ਹੀਆਂ ਜਾਂਦੀਆਂ ਤੇ ਆਪਣਾ ਪੂਰਾ ਪੂਰਾ ਅਸਰ ਰਖਦੀਆਂ। ਸੁਰੀਲਾ ਗਲਾ ਹੋਣਾ ਸਟੇਜੀ ਕਵੀ ਦਾ ਇਕ ਪ੍ਰਭਾਵਸ਼ਾਲੀ ਗੁਣ ਹੈ। ਗਜਰਾਜ ਜੀ ਸੁਰੀਲੇ ਗਲੇ ਕਾਰਨ ਸਰੋਤਿਆਂ ਦੇ ਮਨਾਂ ਨੂੰ ਹੋਰ ਵੀ ਖਿਚ ਪਾਉਂਦੇ ਤੇ ਆਪਣਾ ਬਾਗ਼ੀਆਨਾ ਸੰਦੇਸ਼ ਲੋਕਾਂ ਦੇ ਦਿਲਾਂ ਤਕ ਪਹੁੰਚਾਉਂਦੇ।

ਦੁਖੀ ਵਤਨ ਦੇ ਗੀਤ ਕਹਿਣੇ ਆਪ ਦਾ ਮਨ-ਭਾਉਂਦਾ ਮਜ਼ਮੂਨ ਸੀ–

'ਮੈਂ ਹੀਰ ਤੇ ਸੋਹਣੀ ਤੇ ਸੱਸੀ ਨਹੀਂ ਲਿਖਣਾ,
ਮੈਂ ਆਸ਼ਕ ਸ਼ਹੀਦਾਂ ਦੇ ਦਰ ਦਾ ਭਿਖਾਰੀ।
ਮੈਂ ਸਾਕੀ ਮੈਖ਼ਾਨੇ ਪੈਮਾਨੇ ਨਹੀਂ ਚਾਹੁੰਦਾ,
ਵਤਨ ਦਾ ਪ੍ਰੇਮੀ ਵਤਨ ਦਾ ਪੁਜਾਰੀ।
ਮੈਂ ਵਿਧਵਾ ਯਤੀਮਾਂ ਦੇ ਅੱਥਰੂ 'ਚਿ ਰੁੜ੍ਹਿਆ,
ਬੁਲ੍ਹਾਂ ਤੋਂ ਡੋਲ੍ਹਾਂ ਸਦਾ ਆਹੋਜ਼ਾਰੀ।
ਮੈਂ ਬੁਲਬੁਲ ਤੇ ਫੁਲਾਂ ਨੂੰ ਛੁੰਹਦਾ ਨਹੀਂ ਹਾਂ,
ਮੈਂ ਦੁਖੀਆਂ ਦੇ ਹੰਝੂਆਂ 'ਚਿ ਡੁਬਿਆ ਲਿਖਾਰੀ।'

੧੯੩੪ ਵਿਚ ਲਾਹੌਰ ਵਿਚ ਇਕ ਸ਼ਾਨਦਾਰ ਇਤਿਹਾਸਕ ਕਵੀ ਦਰਬਾਰ ਹੋਇਆ, ਜਿਥੇ ਕਿ ਗਜਰਾਜ ਜੀ ਨੇ 'ਪ੍ਰੀਤਮ ਦੀ

ਭਾਲ' ਨਜ਼ਮ ਸੁਣਾਈ। ਮਿਠੀ ਤੇ ਸੁਰੀਲੀ ਆਵਾਜ਼ ਕਾਰਣ ਆਪ ਨੂੰ 'ਪੰਜਾਬੀ ਬੁਲਬੁਲ' ਦੇ ਖ਼ਿਤਾਬ ਨਾਲ ਸਨਮਾਨਿਆ ਗਿਆ। ਇਸੇ ਤਰ੍ਹਾਂ ਲੁਧਿਆਣੇ ਹੋਏ ਕਵੀ ਦਰਬਾਰ ਵਿਚ ਆਪ ਨੂੰ 'ਕਵੀ-ਰਾਜ' ਦੀ ਪਦਵੀ ਦਿਤੀ ਗਈ ਅਤੇ ਸੋਨੇ ਦਾ ਤਮਗ਼ਾ ਭੇਟ ਕੀਤਾ ਗਿਆ।

ਖ਼ਾਲਸਾ ਹਾਈ ਸਕੂਲ ਪਟਿਆਲਾ ਵਿਚ ਇਕ ਬੜਾ ਉਚ-ਦਰਜੇ ਦਾ ਕਵੀ ਦਰਬਾਰ ਹੋਇਆ ਜਿਥੇ ਕਿ ਆਪ ਨੇ 'ਅਨੋਖਾ ਸੂਰਜ' ਨਜ਼ਮ ਪੜ੍ਹ ਕੇ ਸੁਣਾਈ। ਇਸ ਦੇ ਬਦਲੇ ਆਪ ਨੂੰ ਸੋਨੇ ਦਾ ਮੈਡਲ ਇਨਾਮ ਮਿਲਿਆ।* ਇਸੇ ਤਰ੍ਹਾਂ ਪਟਿਆਲਾ-ਰਾਜ ਵਲੋਂ ਦੁਸਹਿਰੇ ਤੇ ਬਸੰਤ ਦੇ ਤਿਉਹਾਰਾਂ ਸਮੇਂ ਵਡੇ ਵਡੇ ਸ਼ਾਹੀ ਦਰਬਾਰ ਹੁੰਦੇ, ਜਿਸ ਵਿਚ ਗਜਰਾਜ ਜੀ ਵੀ ਕਵਿਤਾ ਸੁਣਾਉਂਦੇ ਤੇ ਯੋਗ ਇਨਾਮ ਪਾਂਦੇ। ਮਹਾਰਾਜਾ ਯਾਦਵਿੰਦਰ ਸਿੰਘ ਜੀ ਦੀ ਤਾਜਪੋਸ਼ੀ ਸਮੇਂ ਆਪ ਨੇ ਇਕ ਨਜ਼ਮ ਪੜ੍ਹੀ, ਜਿਸ ਵਿਚ ਬੜੇ ਕੋਮਲ ਢੰਗ ਨਾਲ ਮਹਾਰਾਜੇ ਨੂੰ ਸ਼ਾਹੀ ਫਰਜ਼ਾਂ ਦਾ ਚੇਤਾ ਕਰਾਇਆ ਗਿਆ ਸੀ,– ਆਪ ਲਿਖਦੇ ਹਨ–

ਗਰੀਬ ਨਿਵਾਜ਼ ਗ਼ਰੀਬਾਂ ਦੀ ਲਾਜ ਬਣਕੇ
ਸੋਲਾਂ ਲੱਖ ਰਿਆਇਆ ਦਾ ਤਾਜ ਬਣਕੇ।
ਰਾਜ ਮਾਣੋ ਅਟਲ ਸਿਰਤਾਜ ਬਣਕੇ
ਸੋਲਾਂ ਕਲਾਂ ਸੰਪੂਰਣ ਮਹਾਰਾਜ ਬਣਕੇ।

---

*'ਸ਼ਮਸ਼ੇਰ ਖਾਲਸਾ' ਦਾ 'ਪਟਿਆਲਾ ਦਰਬਾਰ ਨੰਬਰ', (੧੯੩੮)

ਸ਼ੇਰ ਬੱਕਰੀ ਇਕ ਥਾਂ ਪੀਣ ਪਾਣੀ
ਕੋਈ ਨੱਪੇ ਨਾ ਚਿੜੀਆਂ ਨੂੰ ਬਾਜ਼ ਬਣਕੇ।
ਅਦਲ ਚਰਨਾਂ ਦਾ ਰਹੇ ਗੁਲਾਮ ਬਣਕੇ
ਇਨਸਾਫ ਆਪ ਦਾ ਰਹੇ ਮੁਹਤਾਜ ਬਣਕੇ।

ਇਸ ਸਮੇਂ ਬਸੰਤ ਦੇ ਮੌਕੇ ਉਤੇ ਭੈਣੀ ਸਾਹਿਬ ਨਾਮਧਾਰੀ ਦਰਬਾਰ ਵਲੋਂ ਵੀ ਕਵੀ ਦਰਬਾਰ ਹੁੰਦੇ ਰਹਿੰਦੇ ਸਨ। ਗਜਰਾਜ ਜੀ ਇਨ੍ਹਾਂ ਕਵੀ ਦਰਬਾਰਾਂ ਵਿਚ ਵੀ ਹਿੱਸਾ ਲੈਂਦੇ ਰਹੇ। ਇਕ ਵਾਰ ਆਪ ਨੂੰ ਨਾਮਧਾਰੀ ਦਰਬਾਰ ਵਲੋਂ ਇਕ ਆਸਣ, ਇਕ ਮਾਲਾ, ਇਕ ਗੜਵਾ ਤੇ ਪਊਆਂ ਦੀ ਜੋੜੀ ਭੇਜੀ ਗਈ। ਇਸੇ ਤਰ੍ਹਾਂ ਇਕ ਵਾਰੀ–

'ਅੱਖੀਆਂ ਤਕੇਂਦੀਆਂ ਨਾ ਥੱਕੀਆਂ ਉਡੀਕ ਵਿਚ,
ਘਟ ਘਟ ਰਮਣਹਾਰ ਕਦੋਂ ਘਰ ਆਵਣਾ।'

ਨਜ਼ਮ ਸੁਣਾਉਣ ਤੇ ਆਪ ਨੂੰ ਇਕ ਰੇਸ਼ਮੀ ਦੁਪੱਟਾ, ਵਾਜਾ ਤੇ ੧੦੧) ਰੁਪਿਆ ਨਕਦ ਇਨਾਮ ਵਜੋਂ ਦਿਤਾ ਗਿਆ।

ਇਕ ਵਾਰ 'ਇੰਡੀਅਨ ਟੀ ਕੰਪਨੀ' ਕਲਕਤੇ ਵਾਲਿਆਂ ਅਖ਼ਬਾਰਾਂ ਵਿਚ ਇਸ਼ਤਿਹਾਰ ਦੇ ਕੇ ਇਹ ਮੰਗ ਕੀਤੀ ਕਿ ਚਾਹ ਲਈ ਚੰਗਾ 'ਸਲੋਗਨ' ਬਣਾਉਣ ਵਾਲੇ ਨੂੰ ਇਨਾਮ ਦਿਤਾ ਜਾਵੇਗਾ। ਗਜਰਾਜ ਜੀ ਨੇ ਇਹ ਟੋਟਕਾ ਲਿਖ ਕੇ ਭੇਜਿਆ:–

'ਹਿੰਦੀ ਚਾਹ ਦੀ ਘਰ ਘਰ ਚਾਹ,
ਪੀ ਕੇ ਸਭ ਕਰਦੇ ਵਾਹ ਵਾਹ।'

ਬੋਰਡ ਵਲੋਂ ਇਹ 'ਸਲੋਗਨ' ਪਰਵਾਨ ਕੀਤਾ ਗਿਆ ਅਤੇ

ਆਪ ਨੂੰ ੧੫੦ ਰੁਪਏ ਇਨਾਮ ਮਿਲਿਆ।

ਇਸ ਤਰ੍ਹਾਂ ਗਜਰਾਜ ਜੀ ਨੇ ਕਵਿਤਾ ਰਾਹੀਂ ਸ਼ਾਹੀ-ਦਰਬਾਰਾਂ ਤੇ ਲੋਕਾਂ ਵਲੋਂ ਜੋ ਇਨਾਮ ਤੇ ਸਨਮਾਨ ਪਾਇਆ, ਉਸਦੀ ਕਥਾ ਲੰਮੀ ਹੈ। ਰਿਆਸਤ ਪਟਿਆਲਾ ਵਿਚ ਆਪ ਇਕੋ ਇਕ ਕਵੀ ਸਨ ਜਿਨ੍ਹਾਂ ਦਾ ਸ਼ਾਹੀ ਦਰਬਾਰਾਂ ਵਿਚ ਤੇ ਲੋਕਾਂ ਵਿਚ ਬਰਾਬਰ ਸਨਮਾਨ ਸੀ।

ਪਰਸਿਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਨੇ ਇਕ ਵਾਰ ਠੀਕ ਲਿਖਿਆ ਸੀ—

'ਮੈਂ ਨਿਰਸੰਦੇਹ ਆਖ ਸਕਦਾ ਹਾਂ ਕਿ ਗਜਰਾਜ ਜੀ ਸਾਡੀਆਂ ਫੁਲਕੀਆਂ ਰਿਆਸਤ ਦਾ ਮਾਨ ਅਤੇ ਪੂਰਨ ਸਨਮਾਨ-ਯੋਗ ਹਨ। ਕਰਤਾਰ ਕਿਰਪਾ ਕਰਕੇ ਇਸ ਸਤ੍ਯ-ਪ੍ਰੇਮੀ ਕਵੀ ਨੂੰ ਵਡੀ ਉਮਰ ਤੇ ਸੁਖ ਸੰਪਦਾ ਪ੍ਰਦਾਨ ਕਰੇ।'

ਕਾਵ੍ਯ-ਸਮਾਜ ਦਾ ਸੇਵਕ—
ਕਾਨ੍ਹ ਸਿੰਘ (ਨਾਭਾ ਨਿਵਾਸੀ)

ਸੋ ਇਉਂ ਗਜਰਾਜ ਜੀ ਫੂਲਕੀਆਂ ਰਿਆਸਤਾਂ ਵਿਚ ਪੰਜਾਬੀ-ਪਿਆਰ ਦੀ ਲਹਿਰ ਨੂੰ ਚਲਾਉਣ ਵਾਲੇ ਮੋਹਰੀ ਕਵੀ ਰਹੇ ਹਨ। ਅਕਾਲੀ ਲਹਿਰ ਚਲੀ, ਪਰਜਾ ਮੰਡਲ ਦੀ ਮੂਵਮੈਂਟ ਚਲੀ, ਹਰ ਸਮੇਂ ਆਪ ਨੇ ਲੋਕ-ਲਹਿਰਾਂ ਲਈ ਕਲਮ ਚਲਾਈ ਅਤੇ ਲੋਕ-ਭਲਾਈ ਦੇ ਕੰਮਾਂ ਵਿਚ ਵਧ ਚੜ੍ਹਕੇ ਹਿੱਸਾ ਲਿਆ।

ਅਲਬੇਲੀ ਤਬੀਅਤ ਹੋਣ ਕਰਕੇ ਆਪ ਰਿਆਸਤੀ ਅਹਿਲਕਾਰਾਂ

ਦੀ ਘਟ ਪਰਵਾਹ ਕਰਦੇ ਸਨ ਤੇ ਇਸੇ ਲਈ ਅਫਸਰਾਂ ਦੀ ਕਰੋਪੀ ਦਾ ਸ਼ਿਕਾਰ ਹੋ ਜਾਣ ਕਾਰਣ ਇਕ ਵਾਰ ਆਪ ਨੂੰ ਛੇ ਮਹੀਨੇ ਜੇਲ੍ਹ ਵੀ ਕੱਟਣੀ ਪਈ। ਪਰੰਤੂ ਆਪ ਨੇ ਆਪਣੀ ਉਸ ਆਜ਼ਾਦ-ਤਬੀਅਤ ਨੂੰ ਤਿਆਗਿਆ ਨਹੀਂ ਸਗੋਂ ਬਰਕਰਾਰ ਰਖਿਆ, ਜੋ ਕਿ ਇਨ੍ਹਾਂ ਸਤਰਾਂ ਤੋਂ ਪਰਗਟ ਹੈ:—

ਸ਼ੇਰਾਂ ਦੀ ਭਬਕਾਰ ਨਹੀਂ ਜਾਂਦੀ, ਬੱਧੇ ਹੋਣ ਜ਼ੰਜੀਰਾਂ ਦੇ ਵਿਚ।
ਜੇਲ੍ਹ ਫਾਂਸੀਆਂ ਧੁਰ ਤੋਂ ਲਿਖੀਆਂ, ਮਰਦਾਂ ਦੀਆਂ ਤਕਦੀਰਾਂ ਦੇ ਵਿਚ।
ਸਿਖੀ ਫਲਦੀ ਫੂਲਦੀ ਆਈ, ਤਲਵਾਰਾਂ ਤੇ ਤੀਰਾਂ ਦੇ ਵਿਚ।
ਮੁਗ਼ਲ ਵੀ ਇਸ ਨੂੰ ਖਾ ਨਹੀਂ ਸਕੇ, ਲੱਖਾਂ ਹੀ ਤਦਬੀਰਾਂ ਦੇ ਵਿਚ।

ਇਕ ਥਾਂ ਤਾਂ ਉਨ੍ਹਾਂ ਰੱਬ ਨੂੰ ਵੀ ਖਰੀਆਂ ਖਰੀਆਂ ਕਹੀਆਂ ਹਨ:—

'ਰੱਬ ਵਾਲਿਓ! ਗੁੱਸੇ ਨ ਹੋ ਜਾਣਾ,
ਰਬ ਮੰਨਣੋ ਮੈਨੂੰ ਇਨਕਾਰ ਕੋਈ ਨਹੀਂ।
ਸਭ ਕੋ ਆਖਦਾ ਰੱਬ ਗਰੀਬਾਂ ਦਾ ਹੈ,
ਪਰ ਉਸਨੂੰ ਗਰੀਬਾਂ ਦਾ ਪਿਆਰ ਕੋਈ ਨਹੀਂ।
ਪੈਰ ਪੈਰ ਤੇ ਠੋਕਰਾਂ ਖਾ ਰਹੇ ਨੇ,
ਅਪਣੇ ਭਗਤਾਂ ਦਾ ਉਹ ਵਫਾਦਾਰ ਕੋਈ ਨਹੀਂ।
ਗਰੀਬ-ਨਿਵਾਜ਼ ਸਾਰੀ ਉਨੂੰ ਕਹੇ ਦੁਨੀਆਂ,
ਪਰ ਗਰੀਬਾਂ ਦੀ ਲੈਂਦਾ ਉਹ ਸਾਰ ਕੋਈ ਨਹੀਂ।
ਕੀ ਸ਼ਮ੍ਹਾ ਨੂੰ ਦਰਦ ਪਰਵਾਨਿਆਂ ਦਾ,
ਉਹਦਾ ਜਲਣਾ ਤੇ ਉਹਨੂੰ ਮਲਾਲ ਹੀ ਨਹੀਂ।

ਕਿਥੋਂ ਤੀਕ ਮੈਂ ਰੱਖਾਂ ਖਿਆਲ ਉਹਦਾ,
ਜਾਂ ਕਿ ਉਹਨੂੰ ਕੁਝ ਮੇਰਾ ਖਿਆਲ ਹੀ ਨਹੀਂ ।

ਇਹ ਆਪ ਜੀ ਦੀ ਆਜ਼ਾਦ ਤਬੀਅਤ ਤੇ ਦਲੇਰੀ ਸਦਕਾ ਹੀ ਸੀ ਕਿ ਆਪ ਨੇ ਜਿਥੇ ਤੇ ਜਦੋਂ ਵੀ ਕਿਸੇ ਅਫਸਰ ਜਾਂ ਅਹਿਲਕਾਰ ਦੀ ਕੋਈ ਖੁਨਾਮੀ ਵੇਖੀ, ਉਸ ਨੂੰ ਝਟ-ਪਟ ਨੰਗਾ ਕੀਤਾ, ਕਿਸੇ ਦੀ ਰਤਾ ਪਰਵਾਹ ਨਹੀਂ ਕੀਤੀ । ਹੁਣ ਵੀ ਦੋਖੀਆਂ ਦੇ ਔਗੁਣਾਂ ਦਾ ਚੁਰਾਹੇ ਭਾਂਡਾ ਭੰਨਣ ਲਈ ਜਿਸ ਕਿਸਮ ਦੀ ਤੱਟ-ਫੱਟ ਰਚਨਾ ਆਪ ਕਰਦੇ ਹਨ, ਉਸਦਾ ਕੋਈ ਟਾਕਰਾ ਨਹੀਂ । ਹਜਵ (ਸਿੱਠ) ਦੀ ਸ਼ਾਇਰੀ ਵਿਚ 'ਗਜਰਾਜ' ਜੀ ਆਪਣੀ ਮਿਸਾਲ ਆਪ ਹਨ । ਅਜੇਹੀਆਂ ਰਚਨਾਵਾਂ ਦੀ ਕੀਮਤ ਭਾਵੇਂ ਵਕਤੀ ਹੀ ਹੁੰਦੀ ਹੈ ਪਰੰਤੂ ਇਕ ਵਾਰ ਤਾਂ ਧਮਾਕੇਦਾਰ ਗੋਲਾ ਬਣ ਕੇ ਵਰ੍ਹਦੀ ਤੇ ਦੋਖੀ-ਸੁਧਾਰ ਲਈ 'ਐਂਟੀ ਕੁਰੱਪਸ਼ਨ ਬੋਰਡ' ਵਰਗਾ ਕੰਮ ਕਰਦੀ ਹੈ । ਇਕ ਵਾਰ ਕਿਸੇ ਟ੍ਰੈਫਿਕ ਸੁਪਰਡੰਟ ਸਬੰਧੀ ਆਪ ਨੇ ਲਿਖਿਆ ਸੀ –

ਹੁਣ ਤੇ ਮਾਸ਼ੂਕੀ ਵੀ ਆਕੜਖਾਨ ਹੋ ਗਏ
ਭੁਲ ਗਏ ਨੇ ਮਸ਼ਕਾਂ ਦੇ ਧੱਕਿਆਂ ਨੂੰ ।
ਜੈਸਾ ਗੁੰਡਾ ਸੀ ਐਸਾ ਹੀ ਕੰਮ ਮਿਲਿਆ
ਫੜੇ ਸਾਇਕਲ ਤੇ ਤਾਂਗੇ ਤੇ ਯੱਕਿਆਂ ਨੂੰ ।
ਭਲਾ ਬਾਂਦਰ ਨੂੰ ਟੋਪੀ ਜ਼ਰਾਤ ਦੀ ਕੀ
ਕੁਰਸੀ ਸਜਦੀ ਨਹੀਂ ਚੋਰਾਂ ਉਚੱਕਿਆਂ ਨੂੰ ।
ਹੁਣ ਤੇ ਪਟਿਆਲੇ ਵਿਚ ਰਹਿਣਾ ਦੁਸ਼ਵਾਰ ਹੋਇਆ
ਸੁਪ੍ਰੰਡੰਟੀਆਂ ਮਿਲਗੀਆਂ ਸੱਕਿਆਂ ਨੂੰ ।

... ... ... ...

ਇਸੇ ਤਰ੍ਹਾਂ ਕਿਸੇ ਨਾਲਾਇਕ ਅਫਸਰ ਦਾ ਨਿਸ਼ਾਨਾ ਫੁੰਡਦਿਆਂ ਲਿਖਿਆ ਸੀ –

ਮੂਰਖ ਬੈਠਾ ਤਖ਼ਤ ਤੇ ਪਿਆ ਢੋਲ ਵਜਾਵੇ।
ਰਾਜਕਾਜ ਕੀ ਜਾਣਦਾ ਪਿਆ ਕਲੀਆਂ ਲਾਵੇ।
ਬਾਂਦਰ ਦਾ ਬਾਂਦਰ ਰਹੇ, ਜੇ ਸੌ ਤੀਰਥ ਨ੍ਹਾਵੇ।
ਗਧਾ ਨ ਹਾਜੀ ਹੋਂਵਦਾ ਚਾਹੇ ਮੱਕੇ ਜਾਵੇ।
ਗੰਗਾ ਰਿਛ ਨੁਵਾਈਏ ਪਿਆ ਖੇਰੂ ਪਾਵੇ।

ਅਜੇਹੀ ਮਾਰਖੋਰੀ ਤੁਕਬੰਦੀ ਗਜਰਾਜ ਜੀ ਨੇ ਕਾਫੀ ਮਿਕਦਾਰ ਵਿਚ ਕੀਤੀ ਤੇ ਇਸ ਹਥਿਆਰ ਦੀ ਵਰਤੋਂ ਚੰਗੀ ਕਾਰਗਰ ਰਹੀ ਹੈ।

ਕਵਿਤਾ ਦੇ ਪੱਖ ਤੋਂ ਜਦੋਂ ਅਸੀਂ ਵੀਚਾਰ ਕਰਦੇ ਹਾਂ ਤਾਂ ਗਜਰਾਜ ਜੀ ਦੀਆਂ ਕਈ ਕੁ ਨਜ਼ਮਾਂ ਐਸੀਆਂ ਹਨ, ਜੋ ਖਿਆਲ-ਉਡਾਰੀ, ਕਲਪਣਾ ਤੇ ਅਲੰਕਾਰਕ ਰੰਗਾਂ ਨਾਲ ਚੰਗੀਆਂ ਸ਼ਿੰਗਾਰੀਆਂ ਹੋਈਆਂ ਹਨ। ਆਪ ਦੀ ਸਭ ਤੋਂ ਵਡੀ ਖੂਬੀ ਠੇਠ ਮੁਹਾਵਰੇਦਾਰ ਬੋਲੀ ਹੈ, ਜਿਸ ਦੁਆਰਾ ਉਹ ਆਪਣੀ ਗੱਲ ਨੂੰ ਲੋਕਾਂ ਤਕ ਬੜੇ ਸਰਲ ਤਰੀਕੇ ਨਾਲ ਪਹੁੰਚਾਉਂਦੇ ਹਨ। ਸਟੇਜੀ ਕਵੀ ਦੀ ਕਵਿਤਾ ਦੀ ਪਰਖ ਕਰਨ ਲਗਿਆਂ ਇਹ ਗੱਲ ਜ਼ਰੂਰ ਸਾਹਮਣੇ ਰੱਖਣ ਦੀ ਲੋੜ ਹੈ ਕਿ ਇਹ ਕਵੀ ਸਿਧਾ ਲੋਕਾਂ ਨੂੰ ਸਮਝਾਉਣ ਲਈ ਲਿਖ ਰਿਹਾ ਹੈ, ਇਸ ਦਾ ਨਿਸ਼ਾਨਾ ਹੀ ਆਮ ਜਨਤਾ ਉਤੇ ਲੋੜੀਂਦਾ ਪਰਭਾਵ ਪਾਉਣਾ ਹੈ। ਜੇ ਕਰ ਕੋਈ ਕਵੀ

ਆਪਣੀ ਖਿਆਲ-ਉਡਾਰੀ ਤੇ ਸ਼ਬਦ-ਗੋਂਦ ਨਾਲ ਜਨਤਾ ਦੀ ਵਾਹ ਵਾਹ ਲੈ ਲਵੇ, ਉਹ ਸਮਝੋ ਸਫਲ ਸਟੇਜੀ ਕਵੀ ਹੈ। ਜਿਹਾ ਕਿ ਅਸੀਂ ਪਿਛੇ ਵੇਖ ਆਏ ਹਾਂ ਕਿ ਗਜਰਾਜ ਜੀ ਨੇ ਇਸੇ ਗੁਣ ਦੇ ਸਦਕੇ ਆਪਣੀ ਜ਼ਿੰਦਗੀ ਵਿਚ ਸਟੇਜਾਂ ਤੋਂ ਕਾਫੀ ਵਾਹ ਵਾਹ ਹਾਸਲ ਕੀਤੀ ਹੈ।

ਪੰਜਾਬ ਤੇ ਪੰਜਾਬੀ ਬੋਲੀ ਸਬੰਧੀ ਲਿਖੇ ਆਪ ਦੇ ਗੀਤ ਨੇ ਜਿਤਨੀ ਮਸ਼ਹੂਰੀ ਖੱਟੀ ਹੈ, ਉਹ ਕਿਸੇ ਵਰਣਨ ਦੀ ਮੁਹਤਾਜ ਨਹੀਂ। ਇਸ ਦੀ ਠੇਠ ਢੁਕਵੀਂ ਸ਼ਬਦਾਵਲੀ ਆਪਣੇ ਆਪ ਪੰਜਾਬ ਤੇ ਪੰਜਾਬੀ ਦਾ ਪਿਆਰ ਪੈਦਾ ਕਰਦੀ ਜਾਂਦੀ ਹੈ। ਫਿਰ ਜਦ ਕਵੀ ਇਸ ਨੂੰ ਮਿਠੀ ਸੁਰ ਨਾਲ ਗਾਉਂਦਾ ਹੈ ਤਾਂ ਸਚਮੁਚ ਜਾਦੂ ਦਾ ਅਸਰ ਕਰਦੀ ਹੈ –

ਮੇਰਾ ਦੇਸ ਬਹਿਸ਼ਤੋਂ ਚੰਗਾ ਜਿਥੇ ਘਰ ਘਰ ਵਿਚ ਨਵਾਬੀ
ਬੰਦੇ ਸੋਹਣੇ, ਮਿਠੀ ਬੋਲੀ, ਬੋਲਣ ਨਿਤ ਪੰਜਾਬੀ।

.........

## ਗੀਤ

ਨੀਂ ਬੋਲੀ ਪੰਜਾਬ ਦੀਏ ! ਤੈਨੂੰ ਹਰਦਮ ਠੰਢੀਆਂ ਛਾਵਾਂ
ਨੀਂ ਡਾਲੀ ਗੁਲਾਬ ਦੀਏ ! ਤੇਰੀਆਂ ਮਹਿਕ ਰਹੀਆਂ ਲਪਟਾਵਾਂ।
ਤੇਰੇ ਜਿਹੀ ਹੈ ਨਾ ਕੋਈ ਮਿਠੀ, ਨਾ ਕੋਈ ਸੁਣੀਏ ਤੇ ਨਾ ਕੋਈ ਡਿਠੀ
ਤੇਰੀਆਂ ਸਾਬਣਾਂ ਤੋਂ, ਤੇਰੇ ਸਿਰ ਤੇ ਛਤਰ ਝੁਲਾਵਾਂ।
ਨੀ ਬੋਲੀ ਪੰਜਾਬ ਦੀਏ.....

ਇਧਰੋਂ ਉਧਰੋਂ ਆਈਆਂ ਚਲਕੇ, ਬੈਠ ਰਹੀਆਂ ਤੇਰਾ ਬੂਹਾ ਮੱਲ ਕੇ
ਮੈਂ ਪਰੀ ਪਰਦੇਸਣ ਨੂੰ, ਤੇਰੀ ਘਰ ਦੀ ਗੋਲੀ ਬਣਾਵਾਂ।
ਨੀ ਬੋਲੀ ਪੰਜਾਬ ਦੀਏ......
ਹਿਮਾਲਾ ਤੇਰੀ ਮਾਲਾ ਫੇਰੇ, ਪੰਜ ਦਰਿਆ ਤੇਰੇ ਵਗਣ ਚੁਫੇਰੇ
ਪਰਕਰਮਾਂ ਨਿਤ ਕਰਦਾ, ਸੂਰਜ ਲੈ ਕਿਰਨਾਵਾਂ।
ਨੀ ਬੋਲੀ ਪੰਜਾਬ ਦੀਏ......
ਤੇਰੇ ਪੁਤਰ ਤੇਰੀਆਂ ਜਾਈਆਂ, ਕੁਟ ਕੁਟ ਚੂਰੀਆਂ ਖਾਣ ਮਲਾਈਆਂ
ਦੁਧਾਂ ਦੇ ਹੜ੍ਹ ਵਗਦੇ ਹਨ, ਘਰ ਘਰ ਮੱਝੀਆਂ ਗਾਵਾਂ।
ਨੀਂ ਬੋਲੀ ਪੰਜਾਬ ਦੀਏ...
ਝੂਟਣ ਪੀਂਘਾਂ ਤੇ ਪਾਵਣ ਗਿੱਧੇ, ਕੱਦ ਜਿਨ੍ਹਾਂ ਦੇ ਸਰੂ ਜਿਉਂ ਸਿਧੇ
ਜੰਨਤ ਦੀਆਂ ਹੂਰਾਂ ਨੂੰ, ਭੁਲ ਗਈਆਂ ਵੇਖ ਅਦਾਵਾਂ।
ਨੀਂ ਬੋਲੀ ਪੰਜਾਬ ਦੀਏ......
ਚੱਬਣ ਛੱਲੀਆਂ ਤੇ ਚੂਪਣ ਗੰਨੇ, ਭਰ ਭਰ ਪੀਣ ਲੱਸੀ ਦੇ ਛੰਨੇ
ਮਖਣਾਂ ਮਲਾਈਆਂ ਨੇ, ਘਰ ਘਰ ਮੱਲੀਆਂ ਥਾਵਾਂ।
ਨੀਂ ਬੋਲੀ ਪੰਜਾਬ ਦੀਏ......
ਘਰ ੨ ਹੀਰਾਂ ਤੇ ਘਰ ੨ ਸੱਸੀਆਂ, ਦੁਧ ਦਹੀਂ ਦੀਆਂ ਰਿੜਕਨ ਲੱਸੀਆਂ
ਚਾਟੀ ਵਿਚ ਛਣਕ ਰਹੀਆਂ, ਚੂੜੇ ਵਾਲੀਆਂ ਬਾਹਵਾਂ।
ਨੀਂ ਬੋਲੀ ਪੰਜਾਬ ਦੀਏ......
ਖੇਤ ਉਗਲਣ ਤੇਰੇ ਸੋਨਾ ਚਾਂਦੀ, ਬਹਿਸ਼ਤ ਤੇਰੇ ਚਰਨਾਂ ਦੀ ਬਾਂਦੀ
'ਗਜਰਾਜ' ਤੇਰੇ ਚਰਨਾਂ ਨੂੰ, ਧੋਣ ਹਿਮਾਲੀ ਬਰਫਾਵਾਂ।
ਨੀਂ ਬੋਲੀ ਪੰਜਾਬ ਦੀਏ ਤੇਨੂੰ ਹਰ ਥਾਂ ਠੰਢੀਆਂ ਛਾਵਾਂ।

ਇਸ ਤੋਂ ਇਲਾਵਾ ਕਵੀ ਜੀ ਦੀਆਂ ਕਈ ਕਵਿਤਾਵਾਂ ਅਜੇਹੀਆਂ ਹਨ ਜੋ ਸਾਹਿਤਕ ਮਨਾਂ ਨੂੰ ਵੀ ਟੁੰਬਣ ਵਾਲੀਆਂ ਹਨ । ਮਿਸਾਲ ਲਈ ਆਪ ਦੀ 'ਪੰਛੀ' ਵਾਲੀ ਨਜ਼ਮ ਪੇਸ਼ ਕੀਤੀ ਜਾ ਸਕਦੀ ਹੈ। ਕਵੀ ਇਸ ਕਵਿਤਾ ਵਿਚ ਮਨੁਖੀ ਜੀਵਨ ਦੀਆਂ ਆਪ-ਪਾਈਆਂ ਗੁੰਝਲਾਂ ਦਾ ਜ਼ਿਕਰ ਕਰਕੇ ਦਸਦਾ ਹੈ ਕਿ ਅਜੇਹੀ ਸਭਿਆਚਾਰਕ ਤਰੱਕੀ ਦੇ ਮਨੁਖ ਨਾਲੋਂ ਤਾਂ ਜੰਗਲ ਵਿਚ ਵਸਦਾ ਇਕ 'ਆਜ਼ਾਦ ਪੰਛੀ' ਵੀ ਚੰਗਾ ਹੈ ਜੋ ਕੁਦਰਤੀ ਜੀਵਨ ਬਸਰ ਕਰਦਾ ਜ਼ਿੰਦਗੀ ਦਾ ਆਨੰਦ ਮਾਣਦਾ ਹੈ। ਬਾਬਾ ਫਰੀਦ ਜੀ ਨੇ ਲਿਖਿਆ ਸੀ –

'ਹਉ ਬਲਿਹਾਰੀ ਤਿਨਾ ਪੰਖੀਆਂ, ਜੰਗਲ ਜਿਨਾ ਵਾਸ।
ਕੰਕਰ ਚੁਗਣ ਥਲ ਵਸਨ, ਰਬ ਨਾ ਛੋਡਨ ਪਾਸ।'

ਕੁਝ ਅਜੇਹਾ ਨਜ਼ਰੀਆ ਲੈ ਕੇ ਹੀ 'ਗਜਰਾਜ' ਜੀ ਨੇ ਮਨੁਖ ਤੇ ਪੰਛੀ ਦੀ ਜ਼ਿੰਦਗੀ ਦਾ ਸੋਹਣਾ ਮੁਕਾਬਲਾ ਕਰਦਿਆਂ ਅਜ ਦੇ ਮਨੁਖੀ ਜੀਵਨ ਉਤੇ ਇਕ ਭਾਰੀ ਚੋਟ ਕੀਤੀ ਹੈ:-

## ਪੰਛੀ

ਓ ਪੰਛੀ ! ਭਾਵੇਂ ਪੰਛੀ ਤੂੰ ਪਰ ਚੰਗਾ ਏਂ ਇਨਸਾਨਾਂ ਤੋਂ।

ਘਰ ਬਾਰ ਤੇਰਾ ਹੈ ਰੁੱਖਾਂ ਤੇ, ਤੂੰ ਮਹਿਲਾਂ ਨੂੰ ਠੁਕਰਾਨਾ ਏਂ।
ਤੇਰੇ ਖੁਲ੍ਹੇ ਲੰਗਰ ਖੇਤਾਂ ਵਿਚ, ਜੋ ਚਾਹਨਾ ਏ ਸੋ ਖਾਨਾ ਏਂ।
ਤੂੰ ਜੀ ਜੀ ਜਾ ਕੇ ਕਰਦਾ ਨਹੀਂ, ਕੁਝ ਮੰਗਦਾ ਨਹੀਂ ਕਿਰਸਾਨਾਂ ਤੋਂ।
ਓ ਪੰਛੀ ! ਭਾਵੇਂ ਪੰਛੀ ਤੂੰ......
ਤੈਨੂੰ ਰੀਝ ਨ ਕਿਸੇ ਬਹਿਸ਼ਤਾਂ ਦੀ, ਤੈਨੂੰ ਡਰ ਨਹੀਂ ਦੋਜ਼ਖ ਜਾਣੇ ਦਾ।

ਤੈਨੂੰ ਭੈ ਨਹੀਂ ਕਿਸੇ ਹਕੂਮਤ ਦਾ, ਹਥਕੜੀਆਂ ਤੇ ਜੇਲ੍ਹ-ਖਾਨੇ ਦਾ
ਤੂੰ ਡਰਦਾ ਹਰ ਹਰ ਕਰਦਾ ਨਹੀਂ, ਸਿਖ ਹਿੰਦੂ ਮੁਸਲਮਾਨਾਂ ਤੋਂ ।
ਓ ਪੰਛੀ ! ਭਾਵੇਂ ਪੰਛੀ ਤੂੰ......

ਤੇਰਾ ਕੋਈ ਪਾਗਲ-ਖਾਨਾ ਨਹੀਂ, ਜੇਲ੍ਹ-ਖਾਨਾ ਨਹੀਂ ਸ਼ਫਾਖਾਨਾ ਨਹੀਂ,
ਕੋਈ ਕਾਲਜ ਕੋਈ ਕਚਹਿਰੀ ਨਹੀਂ, ਕੋਈ ਦਫਤਰ ਕੋਈ ਖਜ਼ਾਨਾ ਨਹੀਂ।
ਕੋਈ ਮਜ਼ਹਬ ਤੇ ਕੋਈ ਸੋਸਾਇਟੀ ਨਹੀਂ, ਤੂੰ ਪਾਕ ਏਂ ਗਿਆਨ
ਧਿਆਨਾਂ ਤੋਂ ।

ਓ ਪੰਛੀ ! ਭਾਵੇਂ ਪੰਛੀ ਤੂੰ......

ਤੇਰੀ ਝੁੱਗੀ ਵਿਚ ਤੋਪ ਨਹੀਂ, ਬੰਦੂਕ ਨਹੀਂ ਤਲਵਾਰ ਨਹੀਂ,
ਕੋਈ ਐਟਮ ਉਡਣ-ਖਟੋਲਾ ਨਹੀਂ, ਕੋਈ ਖੂਨੀ ਹਥਿਆਰ ਨਹੀਂ,
ਬੰਦਿਆਂ ਪਰ ਬੰਬ ਬਰਸਾਂਦਾ ਨਹੀਂ, ਤੂੰ ਚੜ੍ਹ ੨ ਕੇ ਅਸਮਾਨਾਂ ਤੋਂ ।
ਓ ਪੰਛੀ ! ਭਾਵੇਂ ਪੰਛੀ ਤੂੰ......

ਤੂੰ ਸਬਰ ਸਿਦਕ ਦਾ ਸਾਧੂ ਏਂ, ਨਾ ਪੰਡਤ ਏਂ ਨਾ ਹਾਜੀ ਏਂ
ਨਾ ਠਾਕਰ ਏਂ, ਨਾ ਸੇਵਕ ਏਂ, ਨਾ ਪੂਜਾ ਦਾ ਮੁਹਤਾਜੀ ਏਂ
ਨਾ ਮਸਜਿਦ ਮੰਦਰ ਜਾਨਾ ਏਂ, ਤੂੰ ਉਚਾ ਵੇਦ ਕੁਰਾਨਾਂ ਤੋਂ ।
ਓ ਪੰਛੀ ! ਭਾਵੇਂ ਪੰਛੀ ਤੂੰ......

ਤੂੰ ਲੋਭੀ ਨਹੀਂ ਤਿਜਾਰਤ ਦਾ, ਤੂੰ ਭੁਖਾ ਨਹੀਂ ਵਜ਼ਾਰਤ ਦਾ
ਤੂੰ ਜਾਚਕ ਨਹੀਂ ਸਦਾਰਤ ਦਾ, ਤੂੰ ਜਜ਼ਬਾ ਨਹੀਂ ਸ਼ਰਾਰਤ ਦਾ
ਜਥੇਦਾਰੀ ਤੇ ਪਰਧਾਨੀ ਤੋਂ, ਤੂੰ ਪਾਸੇ ਹੈਂ ਸਨਮਾਨਾਂ ਤੋਂ ।
ਓ ਪੰਛੀ ! ਭਾਵੇਂ ਪੰਛੀ ਤੂੰ......

ਵੱਢ ਟੁਕ ਕੇ ਢੇਰ ਲਗਾ ਦਿਤੇ, ਇਨਸਾਨਾਂ ਨ ਇਨਸਾਨਾਂ ਦੇ
ਰੱਤ ਦੇ ਦਰਿਆ ਵਗਾ ਦਿਤੇ, ਇਨਸਾਨਾਂ ਨੇ ਇਨਸਾਨਾਂ ਦੇ
ਇਨਸਾਨਾਂ ਨੂੰ ਮੈਂ ਕੀ ਆਖਾਂ, ਇਹ ਭੈੜੇ ਨੇ ਹੈਵਾਨਾਂ ਤੋਂ।
ਓ ਪੰਛੀ ! ਭਾਵੇਂ ਪੰਛੀ ਤੂੰ......

ਘਰ ਫੂਕ ਤਮਾਸ਼ਾ ਵੇਖ ਲਿਆ, ਇਨਸਾਨਾਂ ਨੇ ਇਨਸਾਨਾਂ ਦਾ
ਪੰਡਤਾਂ ਦੇ ਰੌਲੇ-ਰੱਪੇ ਵਿਚ, ਘਰ ਉਜੜ ਗਿਆ ਜਜਮਾਨਾਂ ਦਾ
'ਗਜਰਾਜ' ਕੀ ਲੈਣਾ ਪੰਡਤਾਂ ਤੋਂ, ਕੀ ਲੈਣਾ ਜਜਮਾਨਾਂ ਤੋਂ।
ਓ ਪੰਛੀ ! ਭਾਵੇਂ ਪੰਛੀ ਤੂੰ......

ਇਸੇ ਤਰ੍ਹਾਂ ਆਪ ਦੀ ਇਕ ਨਜ਼ਮ 'ਕਿਨਾਰੇ ਕਿਨਾਰੇ' ਹੈ ਜਿਸ ਵਿਚ ਕਵੀ ਨੇ ਵਰਤਮਾਨ ਮਨੁਖੀ ਸਮਾਜ ਦੀਆਂ ਪੇਚੀਦਗੀਆਂ ਤੇ ਔਕੜਾਂ ਦਾ ਬੜੇ ਸੋਹਲ ਢੰਗ ਨਾਲ ਵਰਨਣ ਕੀਤਾ ਹੈ। ਕਵੀ ਦਸਦਾ ਹੈ ਕਿ ਬਾਵਜੂਦ ਇਤਨੀ ਪਦਾਰਥਕ ਤਰੱਕੀ ਦੇ ਮਨੁਖ ਸੱਚੀ ਸ਼ਾਂਤੀ ਹਾਸਲ ਨਹੀਂ ਕਰ ਸਕਿਆ। ਹਰ ਥਾਂ ਇਕ ਮਾਯੂਸੀ ਤੇ ਉਦਾਸੀ ਦਾ ਵਾਤਾਵਰਣ ਛਾਇਆ ਹੋਇਆ ਹੈ। ਸਾਰੀ ਦੁਨੀਆ ਚਿੰਤਾ ਦੇ ਚਰਖੇ ਨਾਲ ਗ਼ਮਾਂ ਦੇ ਗਲੋਟੇ ਕੱਤ ਰਹੀ ਹੈ ਤੇ ਸ਼ਾਂਤੀ ਦਾ ਕਿਨਾਰਾ ਕਿਧਰੇ ਨਜ਼ਰੀਂ ਨਹੀਂ ਪੈਂਦਾ। ਕਵੀ ਦੇ ਆਪਣੇ ਸ਼ਬਦਾਂ ਵਿਚ ਸੁਣੋ :

ਮੇਰੀਆਂ ਆਹਾਂ ਨੇ ਰੰਡੀਆਂ ਤੇ ਹਉਕੇ ਕੁਆਰੇ
ਮੇਰੀ ਢਾਰਸ ਹੈ ਬੋਦੀ ਤੇ ਥੋਥੇ ਸਹਾਰੇ
ਮੇਰੇ ਹੰਝੂਆਂ 'ਚ ਡੁਬੇ ਨੇ ਅਰਮਾਨ ਸਾਰੇ
ਮੈਂ ਉਡਦਾ ਰਿਹਾ ਖੰਭ ਲੈ ਲੈ ਉਧਾਰੇ

ਆਜ਼ਾਦੀ ਨੇ ਦਿਤੇ ਸਵਰਗਾਂ ਦੇ ਲਾਰ।
ਪਰ ਸੁਖ ਜਾ ਰਹੇ ਨੇ ਕਿਨਾਰੇ ਕਿਨਾਰੇ।

ਮੈਂ ਰਾਜੇ ਗਰੀਬਾਂ ਅੰਬੀਰਾਂ ਨੂੰ ਤਕਿਆ
ਮੈਂ ਖੱਦਰ ਨੂੰ ਤਕਿਆ ਮੈਂ ਤੀਰਾਂ ਨੂੰ ਤਕਿਆ
ਮੈਂ ਸ਼ਾਹਾਂ ਨੂੰ ਤਕਿਆ ਫਕੀਰਾਂ ਨੂੰ ਤਕਿਆ
ਪਰ ਸ਼ਾਂਤੀ ਨਾ ਲੱਭੀ ਕਿਸੇ ਦੇ ਦੁਆਰੇ।
ਅੱਜ ਸੁਖ ਜਾ ਰਹੇ ਨੇ ਕਿਨਾਰੇ ਕਿਨਾਰੇ।

ਮੈਨੂੰ ਹਰ ਘਰ 'ਚ ਮਿਲਿਆ ਹੈ ਇਨਸਾਨ ਰੋਂਦਾ
ਅਜ ਮਜ਼ਦੂਰ ਰੋਂਦਾ ਤੇ ਕਿਰਸਾਨ ਰੋਂਦਾ
ਗਰੀਬਾਂ ਦੇ ਦਿਲ ਦਾ ਭਗਵਾਨ ਰੋਂਦਾ
ਅੱਜ ਨਿਰਧਨ ਵੀ ਰੋਂਦਾ ਤੇ ਧਨਵਾਨ ਰੋਂਦਾ।
ਆਉਣ ਵਾਲੇ ਰਾਹਾਂ ਨੇ ਕੰਡੇ ਖਿਲਾਰੇ
ਅਜ ਸੁਖ ਜਾ ਰਹੇ ਨੇ ਕਿਨਾਰੇ ਕਿਨਾਰੇ।

ਅੱਜ ਪੱਧਰ ਨੂੰ ਉਚੇ ਪਹਾੜਾਂ ਤੋਂ ਡਰ ਹੈ
ਅਜ ਖੇਤੀ ਨੂੰ ਅਜ ਕਲ ਦੀਆਂ ਬਾੜਾਂ ਤੋਂ ਡਰ ਹੈ
ਅਰ ਜੀਭ ਨੂੰ ਦੰਦਾਂ ਤੇ ਜਾੜ੍ਹਾਂ ਤੋਂ ਡਰ ਹੈ
ਦਿਲ ਸੈਹਮਦਾ ਹੈ ਕਿਉਂ ਨਾੜਾਂ ਤੋਂ ਡਰ ਹੈ
ਇਸ ਬੇਵਿਸਾਹੀ ਨੂੰ ਕਿਹੜੇ ਸਮਾਰੇ।
ਅਜ ਸੁਖ ਜਾ ਰਹੇ ਨੇ ਕਿਨਾਰੇ ਕਿਨਾਰੇ।

ਅਜ ਚਿੰਤਾ ਦੇ ਚਰਖੇ ਗ਼ਮਾਂ ਦੇ ਗਲੋਟੇ
ਅਰ ਸੋਚਾਂ ਦੇ ਸੂਤ੍ਰ ਉਣਨ ਛੋਟੇ ਮੋਟੇ
ਚਰਖੇ ਦੀ ਘੁੰਕਾਰ ਗਾਵੇ ਰੋਗ ਖੋਟੇ
ਜਦੋਂ ਦਾ ਹੋਇਆ ਦੇਸ ਟੋਟੇ ਟੋਟੇ
ਦੁਖਾਂ ਦੀਆਂ ਪੂਣੀਆਂ ਵਟਦੇ ਨੇ ਸਾਰੇ।
ਅੱਜ ਸੁਖ ਜਾ ਰਹੇ ਨੇ ਕਿਨਾਰੇ ਕਿਨਾਰੇ।

ਅੱਜ ਭੈੜੇ ਤੋਂ ਭੈੜਾ ਸਮਾ ਆ ਰਿਹਾ ਏ
ਅਜ ਬੰਦੇ ਨੂੰ ਬੰਦਾ ਪਿਆ ਖਾ ਰਿਹਾ ਏ
'ਗਜਰਾਜ' ਐਸਾ ਸਹਿਮ ਛਾ ਰਿਹਾ ਏ
ਕਿ ਅਪਣੇ ਬਿਗਾਨੇ ਤੋਂ ਡਰ ਆ ਰਿਹਾ ਏ
ਅਜ ਚਸ਼ਮੇ ਭੀ ਫਿਕੇ ਸਮੁੰਦਰ ਭੀ ਖਾਰੇ।
ਅਜ ਸੁਖ ਜਾ ਰਹੇ ਨੇ ਕਿਨਾਰੇ ਕਿਨਾਰੇ।

ਮੈਂ ਜਿਸ ਜਿਸ ਨੂੰ ਤਕਿਆ ਨਿਰਾਸਾ ਨਿਰਾਸਾ
ਨਾ ਮੱਥੇ ਤੇ ਖੇੜਾ ਨਾ ਬੁਲ੍ਹਾਂ ਤੇ ਹਾਸਾ
ਬੇਆਸ ਨੈਣਾਂ 'ਚ ਬਰਸੇ ਚੁਮਾਸਾ
ਅਜ ਚਿੜੀਆਂ ਦਾ ਮਰਨਾ ਗਵਾਰਾਂ ਦਾ ਹਾਸਾ
ਭਾਗਾਂ ਨੂੰ ਰੋਂਦੇ ਨੇ ਕਰਮਾਂ ਦੇ ਮਾਰੇ।
ਅਜ ਸੁਖ ਜਾ ਰਹੇ ਨੇ ਕਿਨਾਰੇ ਕਿਨਾਰੇ।

ਰੱਬਾ ! ਤੇਰੀ ਦੁਨੀਆ 'ਚ ਐਨਾ ਹਨੇਰਾ
ਗਰੀਬਾਂ ਦਾ ਜਿਉਂਦੇ ਜੀ ਨਰਕਾਂ 'ਚ ਡੇਰਾ

ਬੇਈਮਾਨੀ ਥਾਂ ਥਾਂ ਤੇ ਥਾਂ ਥਾਂ ਲੁਟੇਰਾ
ਖ਼ੁਦਗਰਜ਼ੀਆਂ ਦਾ ਚੁਫੇਰੇ ਹੈ ਘੇਰਾ
ਗਰੀਬ ਤੇਰੀ ਦੁਨੀਆਂ 'ਚ ਕਿੱਦਾਂ ਗੁਜ਼ਾਰੇ।
ਅਜ ਸੁਖ ਜਾ ਰਹੇ ਨੇ ਕਿਨਾਰੇ ਕਿਨਾਰੇ।

ਅੱਜ ਕੁਰਸੀ ਤੇ ਬਹਿ ਕੇ ਵੀ ਦਿਲ ਡੋਲਦਾ ਏ
ਅਜ ਮਹਿਲਾਂ 'ਚ ਪੈ ਕੇ ਵੀ ਦਿਲ ਡੋਲਦਾ ਏ
ਅਜ ਵਜ਼ਾਰਤ 'ਚ ਰਹਿ ਕੇ ਵੀ ਦਿਲ ਡੋਲਦਾ ਏ
'ਭਰੋਸਾ ਨਹੀਂ' ਕਹਿ ਕੇ ਦਿਲ ਡੋਲਦਾ ਏ
ਇਸ ਖਿਲਰੀ ਬੇਚੈਨੀ ਨੂੰ ਕਿਹੜਾ ਸੁਧਾਰੇ।
ਅਜ ਸੁਖ ਜਾ ਰਹੇ ਨੇ ਕਿਨਾਰੇ ਕਿਨਾਰੇ।

ਅਜ ਕਲ ਮੁਸਾਫਰ ਮਲਾਹਾਂ ਤੋਂ ਤੰਗ ਨੇ
ਮਲਾਹਾਂ ਦੀ ਟੇਢੀ ਨਿਗਾਹਾਂ ਤੋਂ ਤੰਗ ਨੇ
ਇਨ੍ਹਾਂ ਦੇ ਵਤੀਰੇ ਸਲਾਹਾਂ ਤੋਂ ਤੰਗ ਨੇ
ਕਨ ਲਾਉਣ ਵਾਲੇ ਕੁਰਾਹਾਂ ਤੋਂ ਤੰਗ ਨੇ।
ਅਗਰ ਨਾਉ ਡੁਬੀ ਤਾਂ ਡੁਬਾਂਗੇ ਸਾਰੇ
ਅਜ ਸੁਖ ਜਾ ਰਹੇ ਨੇ ਕਿਨਾਰੇ ਕਿਨਾਰੇ।

ਪਾਠਕਾਂ ਨੇ ਵੇਖ ਲਿਆ ਹੈ ਕਿ ਕਵੀ ਨੇ ਕਿਸ ਬਾਰੀਕੀ ਨਾਲ ਤੇ ਕਿਸ ਸਰਲ ਸ਼ੈਲੀ ਦੁਆਰਾ ਇਸ ਤਹਿਜ਼ੀਬ ਦਾ ਮਾਨਸਕ ਚਿਤਰ ਖਿਚਿਆ ਹੈ।

ਜਿਥੇ ਕਿਤੇ ਕਵੀ ਨੂੰ ਕੁਦਰਤ-ਚਿਤਰ ਖਿਚਣ ਦਾ ਮੌਕਾ

ਮਿਲਿਆ ਹੈ, ਉਥੇ ਵੀ ਉਸਦੀ ਕਲਾ ਨੇ ਉਸਦਾ ਪੂਰਾ ਪੂਰਾ ਸਾਥ ਦਿਤਾ ਹੈ। 'ਪ੍ਰੀਤਮ ਦੀ ਭਾਲ' ਨਜ਼ਮ ਦੇ ਮੁਢ ਵਿਚ ਦਿਤੀ ਪ੍ਰਭਾਤ ਦੀ ਝਾਕੀ ਪੜ੍ਹਨ ਨਾਲ ਤੱਲਕ ਰਖਦੀ ਹੈ।

ਖਿਦੋ ਗੋਰ ਹਿਮਾਲਾ ਨੇ ਚਾਨਣੇ ਦੀ,
ਮੱਠੀ ਪਾ ਤੀ ਲੋ ਸਤਾਰਿਆਂ ਦੀ।
ਰਾਣੀ ਰਾਤ ਦਾ ਮੱਥੇ ਤੋਂ ਲਾਹ ਝੋਨਾ,
ਲਾਲੀ ਚੂਸ ਲਈ ਝਿਲਮਿਲੇ ਤਾਰਿਆਂ ਦੀ।
ਚੰਨ ਸੌਂ ਗਿਆ ਸਬਰ ਦਾ ਘੁਟ ਭਰ ਕੇ,
ਮਾਤ ਵੇਖ ਕੇ ਬਾਜੀ ਪਿਆਰਿਆਂ ਦੀ।
ਹੌਲ਼ੇ ਹੌਲੇ ਪਰਭਾਤ ਨੇ ਝਾਤ ਪਾਈ,
ਘੜੀ ਅਮਨ ਦੀ ਲੱਥ ਗਈ ਸਾਰਿਆਂ ਦੀ।
ਸੁਤਾ ਪਿਆ ਸੀ ਸਾਰਾ ਸੰਸਾਰ ਸੁਖ ਵਿਚ,
ਬਹੇ ਸੱਜਰੇ ਗ਼ਮ ਭੁਲਾਏ ਹੋਏ ਸਨ।
ਰਾਜੇ ਮੰਗਤੇ ਰਾਤ ਨੇ ਇਕੋ ਜੇਹੇ,
ਆਪਣੀ ਕੁੱਛੜ 'ਚਿ ਸਾਰੇ ਸੁਲਾਏ ਹੋਏ ਸਨ।
ਖਿਲਰ ਗਿਆ ਅਕਾਸ਼ ਤੇ ਤੇਜ ਐਡਾ,
ਅੰਬਰ ਪਾੜ ਕੇ ਚਾਨਣਾ ਡੁਲ੍ਹ ਗਿਆ।
ਵਾਹੋਦਾਹੀ ਹਰੇਕ ਨੂੰ ਪਈ ਭਾਜੜ,
ਸੌਣ ਪੈਣਾ ਸੰਸਾਰ ਨੂੰ ਭੁਲ ਗਿਆ।
ਧੋਤੇ ਮੂੰਹ ਤ੍ਰੇਲ ਨੇ ਡੋਡੀਆਂ ਦੇ,
ਸਿਰ ਤੋਂ ਕਿਰਣਾਂ ਦਾ ਛਤਰਾ ਝੁਲ ਗਿਆ।

ਦੁਖਾਂ ਵਾਲੀ ਵਿਛੋੜੇ ਦੀ ਰਾਤ ਝੱਲ ਕੇ,
ਚਕਵਾ ਚਕਵੀ ਨੂੰ ਵੇਖ ਕੇ ਫੁਲ ਗਿਆ।
ਕਾਵਾਂ ਚਿੜੀਆਂ ਨੇ ਬੈਠ ਬਨੇਰਿਆਂ ਤੇ,
ਘਰੋ ਘਰੀ ਹੈ ਬਿਗਲ ਸੁਣਾ ਦਿਤੇ।
ਏਧਰ ਕਿਰਣਾਂ ਨੇ ਫੁਲਾਂ ਨੂੰ ਚੁੰਮ ਚੁੰਮ ਕੇ,
ਤੁਪਕੇ ਤ੍ਰੇਲ ਦੇ ਮੋਤੀ ਬਣਾ ਦਿਤੇ।

ਇਸੇ ਤਰ੍ਹਾਂ ਥੋੜੇ ਜੇਹੇ ਸ਼ਬਦਾਂ ਵਿਚ ਗਾਂਧੀ ਜੀ ਦੀ ਕੇਹੀ ਸੋਹਣੀ ਫੋਟੋ ਖਿਚੀ ਹੈ –

ਨੰਗ ਧੜੰਗੇ ਕਰੀ ਤਪੱਸਿਆ, ਬਿਨ ਤਸਬੀ ਬਿਨ ਮਾਲਾ।
ਮਰਕੇ ਵੀ ਹੈ ਅਮਰ ਹੋ ਗਿਆ, ਸਾਧ ਲੰਗੋਟੀ ਵਾਲਾ।

ਜਿਹਾ ਕਿ ਅਸਾਂ ਪਿਛੇ ਜ਼ਿਕਰ ਕੀਤਾ ਸੀ ਕਿ ਪੰਜਾਬੀ ਕਵਿਤਾ ਦੇ ਨਾਲ ੨ 'ਗਜਰਾਜ' ਜੀ ਨੂੰ ਬ੍ਰਿਜ ਭਾਸ਼ਾ ਵਿਚ ਵੀ ਲਿਖਣ ਦਾ ਸ਼ੌਕ ਰਿਹਾ ਹੈ ਤੇ ਇਸ ਵਿਚ ਉਨ੍ਹਾਂ ਚੰਗੀ ਸਫਲਤਾ ਪਾਈ ਹੈ। 'ਗਜਰਾਜ' ਜੀ ਦੇ ਕਵਿਤਾ ਅਰੰਭਣ ਦੇ ਜ਼ਮਾਨੇ ਪੰਜਾਬ ਵਿਚ ਹਨੂਮਾਨ ਨਾਟਕ, ਤੁਲਸੀ ਰਮਾਇਣ, ਸੂਰਜ ਪਰਕਾਸ਼ ਤੇ ਪੰਥ ਪਰਕਾਸ਼ ਆਦਿ ਧਾਰਮਕ ਰਚਨਾਵਾਂ ਪੜ੍ਹੀਆਂ ਸੁਣੀਆਂ ਜਾਂਦੀਆਂ ਸਨ ਤੇ ਉਤਰੀ ਹਿੰਦ ਦੀ ਸਾਹਿਤਕ ਪਰੰਪਰਾ ਅਨੁਸਾਰ ਬ੍ਰਿਜ-ਭਾਸ਼ਾ ਵਿਚ ਛੰਦ-ਰਚਨਾ ਕਰਨੀ ਖ਼ਾਸ ਵਿਦਵਤਾ ਦਾ ਲੱਛਣ ਮੰਨਿਆ ਜਾਂਦਾ ਸੀ। 'ਗਜਰਾਜ ਜੀ ਨੇ ਭਾਵੇਂ ਕੋਈ ਬ੍ਰਿਜ-ਸਾਹਿਤ ਦਾ ਬਾਕਾਇਦਾ ਅਧਿਐਨ ਤਾਂ ਨਹੀਂ ਕੀਤਾ ਪਰੰਤੂ ਪਟਿਆਲੇ ਦੇ ਪੰਡਤ-ਸਮਾਜ ਦੇ

ਸੰਗਤ-ਪਰਭਾਵ ਨਾਲ ਇਸ ਪਾਸੇ ਕੁਝ ਨਾ ਕੁਝ ਸੂੰਤ-ਗਿਆਨ ਜ਼ਰੂਰ ਪਰਾਪਤ ਕੀਤਾ ਹੈ। ਆਪ ਦੀ ਬ੍ਰਿਜ-ਕਾਵਿ-ਰਚਨਾ ਦੀ ਖਾਸ ਖੂਬੀ ਅਨੁਪ੍ਰਾਸ ਦਾ ਮੇਲ ਹੈ। ਪੁਰਾਣੀ ਰਵਾਇਤੀ ਹਿੰਦੀ ਕਵਿਤਾ ਵਿਚ ਸ਼ਬਦ-ਚਮਤਕਾਰ ਇਕ ਬੜਾ ਵਡਾ ਗੁਣ ਮੰਨਿਆ ਜਾਂਦਾ ਸੀ। 'ਗਜਰਾਜ' ਜੀ ਨੇ ਵੀ ਆਪਣੀਆਂ ਕਬਿਤਾਂ ਵਿਚ ਇਹ ਢੰਗ ਭਰਨ ਦੀ ਕੋਸ਼ਸ਼ ਕੀਤੀ ਹੈ। ਪਾਠਕਾਂ ਦੀ ਦਿਲਚਸਪੀ ਲਈ ਕੁਝ ਕਬਿਤ ਇਥੇ ਦਿੰਦੇ ਹਾਂ ਤਾਕਿ ਪਤਾ ਲਗ ਸਕੇ ਕਿ ਇਕ ਕਵੀ ਕਿਵੇਂ ਆਪਣੀ ਕਾਵਿ-ਪ੍ਰਬਲਤਾ ਕਰਕੇ ਦੂਜੀ ਬੋਲੀ ਵਿਚ ਵੀ ਆਪਣਾ ਕਮਾਲ ਦਿਖਾਉਣੋਂ ਨਹੀਂ ਰੁਕਦਾ:—

ਕਬਿਤ

ਨਾਥਨ ਕੇ ਨਾਥ ਹੇ ਅਨਾਥਨ ਕੇ ਮਹਾਂ ਨਾਥ !
ਤੇਰਾ ਦਰ ਛੋੜ ਔਰ ਕਹੋ ਕਹਾਂ ਜਾਈਏ।
ਦਾਤਨ ਕੇ ਦਾਤਾ ਹੇ ਦੀਨਨ ਦੇ ਮਹਾਂ ਦਾਤਾ !
ਆਪ ਸਾ ਵਿਧਾਤਾ ਕਹੋ ਔਰ ਕਹਾਂ ਪਾਈਏ।
ਦੇਸ ਮੇਂ ਦਿਸ਼ਾ ਮੇਂ, ਦੀਨ ਦੁਨੀਆ ਮੇਂ ਆਪ ਜੈਸੇ
ਮਿਲੇ ਨਾ ਦਿਆਲੂ ਚਾਹੇ ਚਾਰ ਕੂੰਟ ਧਾਈਏ।
ਪੰਥ ਕੋ ਭਰੋਸੋ, ਗੁਰੂ ਨਾਨਕ ਨਿਰੰਕਾਰੀ ਤੇਰੋ
ਸਾਰਾ ਜਗ ਰੂਠੇ ਪਰ ਤੂੰ ਨ ਰੂਠੋ ਚਾਹੀਏ। ੧।

ਦੀਨ ਭੂਲ ਜਾਤ ਪੈ ਨਾ ਭੂਲੇ ਕਬਹੂੰ ਦੀਨਾਨਾਥ
ਦੀਨਨ ਪੈ ਦਿਆਲ ਹੋਕੇ, ਦੀਨਾਨਾਥ ਭੁਲਾ ਕਰੇਂ।
ਭੂਲ ਪਰ ਭੂਲ ਚਾਹੇ, ਭੂਲ ਕਰੇ ਭੂਲ ਭੂਲ

ਸੇਵਕ ਕੀ ਭੂਲਨ ਕੋ ਸੁਆਮੀ ਨਿਤ ਭੂਲਾ ਕਰੇਂ ।
ਪੂਤ ਤੇ ਕਪੂਤ ਹੇਤ ਚਲੇ ਆਏ 'ਗਜਰਾਜ'
ਪੂਤ ਕੋ ਸਪੂਤ ਦੇਖ. ਮਾਤ ਤਾਤ ਫੂਲਾ ਕਰੇਂ ।
ਨਾਥ ਕੇ ਕਬੂਲੇ ਨਾਥ. ਅਨਾਥ ਕੇ ਕਬੂਲੇ ਕੌਣ
ਨਾਥਨ ਕੇ ਨਾਥ ਤੇ ਅਨਾਥ ਕੋ ਕਬੂਲਾ ਕਰੇਂ ।੨।

ਪੋਹ ਸੁਦੀ ਸੱਤਵੀਂ ਦਾ ਕੁਦਰਤੀ ਚਿਤਰ ਖਿਚਦਿਆਂ ਕਿਹੇ ਸੋਹਣੇ ਸ਼ਬਦ-ਚਿਤਰ ਬਣਾਏ ਹਨ –

ਫੈਲ ਰਹੀ ਫਲ ਰਹੀ, ਫੂਲ ਰਹੀ ਫਬ ਰਹੀ
ਝੂਮ ਝਾਮ ਝੂਮਤੀ ਬਸੰਤ ਰਿਤੂ ਆਈ ਹੈ ।
ਫੂਲ ਰਹੀ ਫੂਲਨ ਪੈ, ਝੂਲਨੇ ਝੁਲਾਤ ਰਹੀ
ਜਲ ਥਲ ਬਸੰਤ ਕੀ ਅਨੰਤ ਛਬ ਛਾਈ ਹੈ ।
ਮੌਲ ਰਹੇ ਧਰਤ ਅਕਾਸ਼ ਬਨਵਾਸ ਸਭ
ਕੁਦਰਤ ਨੇ ਕੇਸਰੀ ਪੌਸ਼ਾਕ ਪਹਿਰਾਈ ਹੈ ।
ਸੁੰਦਰ ਸੁਹਾਗ ਭਰੀ, ਪੀਤ ਪਟਵਾਰੇ ਪਾਏ
ਗਜਰਾਜ ਸਪਤਮੀ ਸ਼ਿੰਗਾਰ ਕਰ ਆਈ ਹੈ ।੧।
ਕਰਤ ਕਲੋਲ ਚਲੇ ਸੀਤਲ ਸੁਗੰਧ ਜਲ
ਤ੍ਰਿਖਾਵੰਤ ਜੀਵ ਜੰਤ ਜਲਨ ਬੁਝਾਈ ਹੈ ।
ਹਰੇ ਭਰੇ ਖੇਤ, ਪੀਲੀ ਸਰਸੋਂ ਸੇ ਸਰਸਤ ਹੈਂ
ਬੀਆਬਾਨ ਜੰਗਲ ਸੁਗੰਧ ਮਹਿਕਾਈ ਹੈ ।

ਦਰਦ ਭਰੇ ਜ਼ਰਦ ਰੰਗ ਮਰਦ ਕਿਰਪਾਨ ਵਾਲੇ
ਘਰ ਘਰ ਬਸੰਤ ਤੇਰੇ ਕੰਤ ਕੀ ਵਧਾਈ ਹੈ।
ਧੂਮ-ਧਾਮ ਛਾਈ ਹੈ ਵਧਾਈ ਦੇਨ ਖਾਲਸੇ ਕੋ
ਗਜਰਾਜ ਸਪਤਮੀ ਸ਼ਿੰਗਾਰ ਕਰ ਆਈ ਹੈ।੨।

ਇਨ੍ਹਾਂ ਕਬਿਤਾਂ ਤੋਂ ਜ਼ਾਹਰ ਹੈ ਕਿ 'ਗਜਰਾਜ' ਜੀ ਦੀ ਬਿਜੀ ਰਚਨਾ ਵੀ ਘਟ ਮਹੱਤਤਾ ਵਾਲੀ ਨਹੀਂ। ਅਲੰਕਾਰਕ ਰੰਗ, ਸ਼ਬਦ ਚਮਤਕਾਰ ਤੇ ਵਿਚਾਰਾਂ ਦੀ ਗੌਰਵਤਾ ਮਨ ਤੇ ਡੂੰਘਾ ਅਸਰ ਪਾਉਂਦੀ ਹੈ। ਆਪ ਦੀਆਂ ਇਹ ਅਨੁਪ੍ਰਾਸ-ਮੇਲ ਵਾਲੀਆਂ ਕਬਿਤਾਂ ਸੁਣ ਕੇ ਮੈਂ ਇਕ ਵਾਰ 'ਗਜਰਾਜ' ਜੀ ਦੀਆਂ ਕਾਵਿ-ਖੂਬੀਆਂ ਬਾਰੇ ਸ਼ੁਗਲ ਵਜੋਂ ਇਕ ਹਿੰਦੀ ਕਬਿਤ ਲਿਖਿਆ ਸੀ, ਜੋ ਕਿ ਪਾਠਕਾਂ ਦੀ ਦਿਲਚਸਪੀ ਲਈ ਇਥੇ ਦਿੰਦਾ ਹਾਂ:-

ਕਾਵਿ-ਰਤਨਾਕਰ, 'ਪਦਮਾਕਰ' ਪਟਿਆਲੇ ਕੋ ਤੂੰ
ਸ਼ੋਭਾ ਔਰ ਸ਼ਿੰਗਾਰ ਸਭ ਕਵੀਅਨ ਸਮਾਜ ਕੀ।
ਰਾਜ਼ ਕੀ ਮੈਂ ਬਾਤ ਕਹੂੰ ਬਾਤ ਕੀ ਮੈਂ ਬਾਤ ਕਹੂੰ
ਕੋਕਲ ਕੀ ਆਵਾਜ਼ ਪ੍ਰਵਾਜ਼ ਤੇਰੀ ਬਾਜ਼ ਕੀ।
ਅਜਬ ਅਨੁਪ੍ਰਾਸ-ਭਰੇ ਬਚਨ ਬਿਲਾਸ ਤੇਰੇ
ਤਖ਼ਤ ਔ ਤਾਜ ਕੀ ਨਾ ਕਬਹੂੰ ਲਿਹਾਜ਼ ਕੀ।
ਗੁਨੀਅਨ ਮੇਂ ਗੂੰਜੇ, ਪੁਨ ਗਗਨ ਮੇਂ ਜਾਇ ਗੂੰਜੇ
ਗਿਰਾ 'ਗਜਰਾਜ' ਕੀ ਕਿ ਗਰਜ 'ਗਜਰਾਜ' ਕੀ।

'ਗਜਰਾਜ' ਲੋਕ-ਕਵੀ ਹੈ ਤੇ ਲੋਕਾਂ ਦੀ ਬੋਲੀ ਵਿਚ ਲੋਕਾਂ
ਈ ਲਿਖਣਾ ਉਸਦਾ ਸ਼ੁਗਲ ਰਿਹਾ ਹੈ। ਇਹ ਅਸਲੀਅਤ ਹੈ ਕਿ
ਪ ਨੇ ਸਭ ਤੋਂ ਪਹਿਲਾਂ ਪੈਪਸੂ ਵਿਚ ਪੰਜਾਬੀ ਬੋਲੀ ਦੀ ਗੂੰਜ ਗੁੰਜਾਈ
। ਇਸ ਤੋਂ ਵੀ ਇਨਕਾਰ ਨਹੀਂ ਕਿ ਪੰਜਾਬੀ ਸਟੇਜੀ ਕਵਿਤਾ
ਇਤਿਹਾਸ ਵਿਚ 'ਗਜਰਾਜ' ਜੀ ਦਾ ਨਾਮ ਆਦਰ ਨਾਲ
ਆ ਜਾਂਦਾ ਰਹੇਗਾ।

੧. ੩. ੫੫. ]

ਪਿਆਰਾ ਸਿੰਘ ਪਦਮ

———:o:———

# ਚੋਣਵੀਆਂ ਕਵਿਤਾਵਾਂ

## ਕਵੀ

ਮੈਂ ਕਵੀ ਕਰਤਾਰ ਦਾ ਰੂਪ ਹੋ ਕੇ,
ਕਾਹਨੂੰ ਰੁਲਾਂ ਮੈਂ ਬੂਹੇ ਬਿਗਾਨਿਆਂ ਤੇ
ਮੇਰੇ ਸੀਸ ਤੇ ਤਾਜ ਹੈ ਸ਼ਾਇਰੀ ਦਾ,
ਮੇਰਾ ਰਾਜ ਹੈ ਅਰਸ਼ੀ ਖ਼ਜ਼ਾਨਿਆਂ ਤੇ
ਨਰ ਛਲਕਦਾ ਮੇਰੇ ਪੈਮਾਨੇ ਦੇ ਵਿਚ,
ਸਿੱਕਾ ਮੇਰਾ ਹੈ ਮਿਰੇ ਮਸਤੀ-ਖਾਨਿਆਂ ਤੇ
ਰੁਤਬਾ ਰੱਬ ਨੇ ਦਿਤਾ ਪੈਗੰਬਰੀ ਦਾ,
ਫ਼ਖ਼ਰ ਸਮਝ ਕੇ ਮੇਰੇ ਯਰਾਨਿਆਂ ਤੇ

ਝੂਮਣ ਮਹਿਫਲਾਂ ਵਜਦ ਸਰੂਰ ਅੰਦਰ,
ਮੇਰੀ ਨਿਕੀ ਜੇਹੀ ਲਹਿਰ ਦਾ ਰਾਗ ਲੈ ਕੇ।
ਗੁਸੇ ਹੋ ਕੇ ਰੱਬ ਨੂੰ ਭੁਲ ਜਾਂ ਜੇ,
ਕੁਦਰਤ ਢੂੰਢਦੀ ਫਿਰੇ ਚਰਾਗ ਲੈ ਕੇ।

ਲੋਕੀ ਆਂਹਦੇ ਨੇ ਸ਼ਾਇਰ ਗਜਰਾਜ ਮੈਨੂੰ,
ਜੁਚ ਪੈਗੰਬਰੀ ਤੇ ਸਾਇਆ ਰੱਬ ਦਾ ਹਾ
ਜੇਹੜੇ ਸਾਗਰਾਂ 'ਚੋਂ ਭੀ ਲੱਭਦੇ ਨਹੀ,
ਜਾ ਕੇ ਅਰਸ਼ਾਂ 'ਚੋਂ ਮੋਤੀ ਉਹ ਲੱਭਦਾ ਹਾ

ਜਿਥੇ ਸ਼ਾਇਰੀ ਦੇ ਕਦਰਦਾਨ ਹੋਵਣ,
ਉਨ੍ਹਾਂ ਮਹਿਫਲਾਂ ਵਿਚ ਮੈਂ ਫੱਬਦਾ ਹਾਂ।
ਸਾਂਝੇ ਬੋਲ ਤੇ ਸਾਂਝੀ ਕਲਾਮ ਮੇਰੀ,
ਸਾਂਝਾਂ ਪਾਉਣ ਵਾਲਾ, ਸਾਂਝਾ ਸੱਭ ਦਾ ਹਾਂ।
ਚੜ੍ਹੇ ਹੋਏ ਤੂਫਾਨਾਂ ਤੋਂ ਡੋਲਿਆ ਨਾ,
ਮੈਂ ਤਰਾਕ ਹਾਂ ਡੂੰਘਿਆਂ ਪਾਣੀਆਂ ਦਾ।
ਅਜ਼ਾਦ ਦੇਸ ਦਾ ਮੈਂ ਆਜ਼ਾਦ ਸ਼ਾਇਰ,
ਸਦਾ ਭਲਾ ਮੰਗਾਂ ਹਿੰਦੁਸਤਾਨੀਆਂ ਦਾ।

... ... — —

# ਉੱਦਮ

(੧)

ਸਮਾ ਓਸ ਨੂੰ ਕਦੇ ਨਹੀਂ ਸਮਾ ਦੇਂਦਾ
ਜਿਹੜਾ ਸਮੇਂ ਨੂੰ ਸਮਾ ਪਛਾਣਦਾ ਨਹੀਂ।
ਰੱਬ ਓਸ ਨੂੰ ਉੱਚਾ ਨਹੀਂ ਕਦੇ ਕਰਦਾ
ਜਿਹੜਾ ਆਪ ਉੱਚਾ ਹੋਣ ਜਾਣਦਾ ਨਹੀਂ।
ਹਿੰਮਤ ਹਾਰ ਕੇ ਢਿੱਗੀਆਂ ਢਾਹ ਬਹਿਣਾ
ਝੁਰਨਾ ਕਿਸਮਤ ਤੇ ਕੰਮ ਇਨਸਾਨ ਦਾ ਨਹੀਂ।
ਜਿਹੜਾ ਪੈਰਾਂ ਦੇ ਹੇਠ ਮਧੋਲਿਆ ਗਿਆ
ਉਨ੍ਹਾਂ ਕੱਖਾਂ ਨੂੰ ਡੰਗਰ ਭੀ ਸਿਆਣਦਾ ਨਹੀਂ।

ਪੱਥਰ ਦੇਣ ਹੀਰੇ ਸਿੱਪ ਦੇਣ ਮੋਤੀ,
ਹਿੰਮਤ ਨਾਲ ਜਦ ਕਿਸਮਤ ਅਜ਼ਮਾਈਦੀਏ।
ਕੂਆਂ ਚੱਲਕੇ ਕਦੇ ਨੀ ਪਾਸ ਆਉਂਦਾ,
ਆਪ ਉਪੜ ਕੇ ਤ੍ਰੇਹ ਬੁਝਾਈਦੀਏ।

(੨)

ਦੁਖ ਦਰਦ ਨਹੀਂ ਕੋਈ ਵੰਡਾਂਣ ਜੋਗਾ
ਅਪਣੀ ਬੁੜਾਂ ਨੂੰ ਕਿਸੇ ਪਾਸ ਖੋਲ੍ਹ ਨਾ ਬਹੀਂ।
ਘਾਟੇ ਵਿਚ ਘਾਟਾ ਹੋਰ ਪਾ ਨਾ ਬਹੀਂ
ਰੁਲੀ ਹੋਈ ਕਿਸਮਤ ਹੋਰ ਰੋਲ ਨਾ ਬਹੀਂ।
ਹਾਰ ਖਾ ਕੇ ਹਾਰ ਤੇ ਹਾਰ ਨਾ ਬਹੀਂ
ਹੀਰੇ ਹੰਝੂਆਂ ਦੇ ਅੱਖੋਂ ਡੋਲ੍ਹ ਨਾ ਬਹੀਂ।
ਇਹ ਦੁਨੀਆਂ ਬੇਦਰਦਾਂ ਦੀ ਭਰੀ ਹੋਈ ਏ
ਅਪਣਾ ਸਮਝਕੇ ਕਿਸੇ ਦੇ ਕੋਲ ਨਾ ਬਹੀਂ।

ਢਿੱਲੀ ਜੋੜੀ ਦੇ ਵਾਂਗ ਨਾ ਹੋ ਢਿੱਲਾ,
ਕਸੇ ਹੋਏ ਨਗਾਰੇ ਹੀ ਗੱਜਦੇ ਨੇ।
ਧਰਤੀ, ਸਾਗਰ, ਸਮੁੰਦ੍ਰ ਓਨ੍ਹੂੰ ਰਾਹ ਦਿੰਦੇ,
ਜਿਹੜੇ ਅੱਗੇ ਹੋ ਕੇ ਰਾਹ ਲੱਭਦੇ ਨੇ।

... — ... ...

# ਪ੍ਰੀਤਮ ਦੀ ਭਾਲ

(੧)

ਖਿਦੋ ਗੇਰ ਹਿਮਾਲਾ ਨੇ ਚਾਨਣੇ ਦੀ,
ਮੱਠੀ ਪਾ ਤੀ ਲੋ ਸਤਾਰਿਆਂ ਦੀ।
ਰਾਣੀ ਰਾਤ ਦਾ ਮੱਥੇ ਤੋਂ ਲਾਹ ਝੋਨਾ,
ਲਾਲੀ ਚੂਸ ਲਈ ਝਿਲਮਿਲੇ ਤਾਰਿਆਂ ਦੀ।
ਚੰਨ ਸੌਂ ਗਿਆ ਸਬਰ ਦਾ ਘੁਟ ਭਰ ਕੇ,
ਮਾਤ ਵੇਖ ਕੇ ਬਾਜ਼ੀ ਪਿਆਰਿਆਂ ਦੀ।
ਹੌਲੇ ਹੌਲੇ ਪਰਭਾਤ ਨੇ ਝਾਤ ਪਾਈ,
ਘੜੀ ਅਮਨ ਦੀ ਲੱਥ ਗਈ ਸਾਰਿਆਂ ਦੀ।
ਸੁਤਾ ਪਿਆ ਸੀ ਸਾਰਾ ਸੰਸਾਰ ਸੁਖ ਵਿਚ,
ਬਹੇ ਸੱਜਰੇ ਗ਼ਮ ਭੁਲਾਏ ਹੋਏ ਸਨ।
ਰਾਜੇ ਮੰਗਤੇ ਰਾਤ ਨੇ ਇਕੋ ਜੇਹੇ,
ਆਪਣੀ ਕੁੱਛੜ 'ਚਿ ਸਾਰੇ ਸੁਲਾਏ ਹੋਏ ਸਨ।

(੨)

ਖਿਲਰ ਗਿਆ ਅਕਾਸ਼ ਤੇ ਤੇਜ ਐਡਾ,
ਅੰਬਰ ਪਾੜ ਕੇ ਚਾਨਣਾ ਡੁਲ੍ਹ ਗਿਆ।
ਵਾਹੋਦਾਹੀ ਹਰੇਕ ਨੂੰ ਪਈ ਭਾਜੜ,
ਸੌਣ ਪੈਣਾ ਸੰਸਾਰ ਨੂੰ ਭੁਲ ਗਿਆ।
ਧੋਤੇ ਮੂੰਹ ਤ੍ਰੇਲ ਨੇ ਡੋਡੀਆਂ ਦੇ,

ਸਿਰ ਤੇ ਕਿਰਣਾਂ ਦਾ ਛਤਰਾ ਆ ਝੁਲ ਗਿਆ ।
ਦੁਖਾਂ ਵਾਲੀ ਵਿਛੋੜੇ ਦੀ ਰਾਤ ਝੱਲ ਕੇ,
ਚਕਵਾ ਚਕਵੀ ਨੂੰ ਵੇਖ ਕੇ ਵੁਲ ਗਿਆ ।
ਕਾਵਾਂ ਚਿੜੀਆਂ ਨੇ ਬੈਠ ਬਨੇਰਿਆਂ ਤੇ,
ਘਰੋ ਘਰੀ ਹੈ ਬਿਗਲ ਸੁਣਾ ਦਿਤੇ ।
ਏਧਰ ਕਿਰਣਾਂ ਨੇ ਫੁਲਾਂ ਨੂੰ ਚੁੰਮ ਚੁੰਮ ਕੇ,
ਤੁਪਕੇ ਤ੍ਰੇਲ ਦੇ ਮੋਤੀ ਬਣਾ ਦਿਤੇ ।

(੩)

ਹਰੇ ਭਰੇ ਬਗੀਚਿਆਂ ਬੂਟਿਆਂ ਨੂੰ,
ਪੱਖੇ ਪੌਣ ਪ੍ਰਭਾਤ ਦੇ ਝੋਲਦੀ ਏ ।
ਝੱਲੀ ਪ੍ਰੇਮ ਦੀ ਫੁਲਾਂ ਤੋਂ ਹੋ ਝੱਲੀ,
ਬੁਲਬੁਲ ਸੌ ਸੌ ਅੱਥਰੂ ਡੋਲ੍ਹਦੀ ਏ ।
ਕਦੇ ਏਸ ਡਾਲੀ ਕਦੇ ਓਸ ਡਾਲੀ,
ਬੈਠ ਬੈਠ ਕੇ ਦੁੱਖੜੇ ਫੋਲਦੀ ਏ ।
ਜਾਪੇ ਇਸ ਤਰ੍ਹਾਂ ਜਿਮੇਂ ਵਿਛੋੜੇ ਅੰਦਰ,
ਸੱਸੀ ਥਲਾਂ 'ਚ ਪੁੰਨੂ ਨੂੰ ਟੋਲਦੀ ਏ ।
ਮਸਤੀ ਆਣਕੇ ਫੁਲਾਂ ਤੇ ਮਸਤ ਹੋਈ,
ਝੂੰਮਣ ਰੂਪ ਜੁਆਨੀ ਦੀ ਲੋਰ ਅੰਦਰ ।
ਲਾਲ ਬੁਲ੍ਹੀਆਂ ਤੇ ਭੂੰ ਭੂੰ ਕਰਨ ਭੌਰੇ,
ਬੱਧੇ ਹੋਏ ਨੇ ਪ੍ਰੇਮ ਦੀ ਡੋਰ ਅੰਦਰ ।

(੪)

ਰਵਾਂ ਰਵੀ ਇਕ ਆ ਗਿਆ ਜਿਹਾ ਕਿਧਰੋਂ,

ਉਹ ਨੇ ਆਣ ਕੇ ਫੁਲਾਂ ਨੂੰ ਤੋੜਿਆ ਸੀ।
ਫੁੱਲ ਤੋੜੇ ਕੀ ਭੌਰਿਆਂ ਬੁਲਬੁਲਾਂ ਦਾ,
ਮਾਨੋ ਦਿਲਾਂ 'ਚੋਂ ਲਹੂ ਨਿਚੋੜਿਆ ਸੀ।
ਸੋਹਲ ਫੁਲਾਂ ਦੇ ਹਿੱਕਾਂ 'ਚ ਛੇਕ ਪਾ ਪਾ,
ਨਾਲ ਸੂਈ ਦੇ ਜਿਗਰ ਨੂੰ ਫੋੜਿਆ ਸੀ।
ਮਾਲਾ ਵਾਂਗ ਪ੍ਰੋ ਲਏ ਵਿਚ ਧਾਗੇ,
ਧਰ ਕੇ ਫੁੱਲ ਨੂੰ ਫੁੱਲ ਨਾਲ ਜੋੜਿਆ ਸੀ।
ਓਸ ਬੰਦੇ ਨਿਰਦਈ ਨੂੰ ਪੁਛਿਆ ਮੈਂ,
ਕਿਹਦੇ ਲਈ ਇਹ ਕਹਿਰ ਗੁਜ਼ਾਰਿਆ ਤੈਂ ?
ਚਾ ਸੱਧਰਾਂ ਅਜੇ ਨਾ ਲੱਥੀਆਂ ਸਨ,
ਲੱਖਾਂ ਯੂਸਫਾਂ ਨੂੰ ਕਾਹਨੂੰ ਮਾਰਿਆ ਤੈਂ ?

(੫)

ਮੇਰੀ ਗੱਲ ਸੁਣ ਬੋਲਿਆ ਭਗਤ ਐਡਾ,
ਕਿਧਰੋਂ ਆ ਗਿਆ ਤੂੰ ਦਿਆਵਾਨ ਐਡਾ।
ਭੌਰੇ ਬੁਲਬੁਲਾਂ ਫੁਲਾਂ ਦੀ ਪੀੜ ਵਾਲਾ,
ਬਣਿਆ ਹੋਇਆ ਆਪੇ ਬਾਗਵਾਨ ਐਡਾ।
ਬੜਾ ਕੇਸਰ ਕਸ਼ਮੀਰ ਤੋਂ ਲੱਭ ਕੇ ਤੇ,
ਲਾਇਆ ਹੋਇਆ ਸੀ ਇਹ ਗੁਲਸਤਾਨ ਐਡਾ।
ਤੈਨੂੰ ਪਤਾ ਨਹੀਂ ਭੋਲਿਆ ਪੂਜਾ ਦੇ ਲਈ,
ਕਰਨਾ ਪੈਂਦਾ ਏ ਨਿਤ ਸਾਮਾਨ ਐਡਾ।

ਐਸੇ ਓਭੜਾਂ ਵਾਂਗ ਨਾ ਪੈ ਖਹਿੜੇ,
ਚੱਲ ਤੈਨੂੰ ਭੀ ਰੰਗਣ ਚੜ੍ਹਾ ਦਿਆਂ ਮੈਂ।
ਜਿਸ ਲਈ ਨੇ ਹਾਰ ਤਿਆਰ ਕੀਤੇ,
ਓਸ ਯਾਰ ਦਾ ਪੱਲਾ ਫੜਾ ਦਿਆਂ ਮੈਂ।

(੬)

ਮੈਨੂੰ ਨਾਲ ਲੈ ਮੰਦਰ ਦੇ ਵਿਚ ਗਿਆ,
ਚੁੱਪ-ਚਾਪ ਹੋ ਜਿਥੇ ਖਲੋ ਗਿਆ ਮੈਂ।
ਉਥੇ ਹੋਇਆ ਨਾ ਜਦੋਂ ਦੀਦਾਰ ਮੈਨੂੰ,
ਨੀਮੋਝੂਣ ਜਿਹਾ ਦਿਲੋਂ ਹੋ ਗਿਆ ਮੈਂ।
ਹੱਦ ਰਹੀ ਨਾ ਕੋਈ ਉਦਾਸੀਆਂ ਦੀ,
ਲਾਂਭੇ ਰੁੱਖ ਹੇਠਾਂ ਆ ਕੇ ਸੌਂ ਗਿਆ ਮੈਂ।
ਉਥੇ ਸੌਂ ਕੀ ਗਿਆ ਮੈਂ ਨੀਂਦ ਅੰਦਰ,
ਕੁਝ ਹੋਰ ਦਾ ਹੋਰ ਹੀ ਹੋ ਗਿਆ ਮੈਂ।
ਝੂਣ ਝੂਣ ਕੇ ਕੋਈ ਇਹ ਕਹਿਣ ਲੱਗਾ,
ਦਰਦ ਵਾਲਿਆ ! ਦਿਲੋਂ ਉਦਾਸ ਨਾ ਹੋ।
ਉੱਠ ਜਾਗ ਪ੍ਰੀਤਮ ਦੀ ਭਾਲ ਕਰ ਲੈ,
ਮਿਲੂ ਕਿਤੇ ਨਾ ਕਿਤੇ ਉਦਾਸ ਨਾ ਹੋ !

(੭)

ਲਗੀ ਹੋਈ ਸੀ ਚਿਣਗ ਪ੍ਰੇਮ ਵਾਲੀ,
ਜਿਹਦੀ ਖਿੱਚ ਨੇ ਮੈਨੂੰ ਉਠਾਲ ਦਿਤਾ।

ਫਿਰਾਂ ਵਾਵਰੋਲੇ ਦੇ ਵਾਂਗ ਰੁਲਿਆ,
ਐਸਾ ਪ੍ਰੇਮ ਨੇ ਮੈਨੂੰ ਉਬਾਲ ਦਿਤਾ।
ਥਾਉਂ ਥਾਈਂ ਮੈਂ ਧਰਮ-ਅਸਥਾਨ ਡਿੱਠੇ,
ਕਿਤੇ ਲੱਭਿਆ ਨਾ ਥਾਂ ਥਾਂ ਭਾਲ ਲਿਤਾ।
ਮਿਲੂ ਜੰਗਲਾਂ ਵਿਚ ਯਾ ਉਹ ਤੀਰਥਾਂ ਤੇ,
ਓੜਕ ਚਿਤ ਨੇ ਇਹ ਖਿਆਲ ਕੀਤਾ।
ਪਰ ਉਹ ਕਾਸ ਨੂੰ ਦੇਂਦਾ ਦੀਦਾਰ ਮੈਨੂੰ,
ਮੇਰੇ ਰੋਣ ਤੇ ਆਪ ਉਹ ਹੱਸਦਾ ਸੀ।
ਤਰਲੇ ਪਾ ਪਾ ਮਿੰਨਤਾਂ ਕਰਾਂ ਜਿਉਂ ਜਿਉਂ,
ਤਿਉਂ ਤਿਉਂ ਹੋਰ ਪਿਛਾਂਹ ਨੂੰ ਨੱਸਦਾ ਸੀ।

(੮)

ਜਾਕੇ ਗਲਾਂ ਹਿਮਾਲਾ ਦੀ ਬਰਫ ਅੰਦਰ,
ਐਸੀ ਅੰਦਰੋਂ ਉਠੀ ਇਕ ਤਾਰ ਮੇਰੇ।
ਬਦਲੇ ਪ੍ਰੀਤ ਦੇ ਉਲਟੀ ਇਹ ਰੀਤ ਹੋ ਗਈ,
ਪਾ ਲਏ ਦੁਖਾਂ ਨੇ ਗਲ ਵਿਚ ਹਾਰ ਮੇਰੇ।
ਹਾਏ ਰੀਝਿਆ ਨਾ ਉਹਦਾ ਦਿਲ ਪੱਥਰ,
ਪੱਥਰ ਹੋ ਗਏ ਸਾਰੇ ਪਿਆਰ ਮੇਰੇ।
ਉਹਦੇ ਨਿੱਤ ਵਿਛੋੜੇ ਦੇ ਸੱਲ ਅੰਦਰ,
ਲੰਬੂ ਉੱਠਦੇ ਸੀ ਬਾਰ ਬਾਰ ਮੇਰੇ।
ਓਸ ਪਿਆਰੇ ਦੇ ਦਰਸ ਦੀਦਾਰ ਦੇ ਲਈ,

ਅੱਖਾਂ ਤਕਦੀਆਂ ਤਕਦੀਆਂ ਹਾਰੀਆਂ ਨਾ।
ਹਾਏ ! ਓਸ ਨਿਰਦਈ ਕਠੋਰ–ਚਿੱਤ ਨੇ,
ਦਰਸ ਦੇਣ ਨੂੰ ਖੋਲ੍ਹੀਆਂ ਬਾਰੀਆਂ ਨਾ।

(੯)

ਚੀਸਾਂ ਚਸਕਾਂ ਤੇ ਚੋਭਾਂ ਦੇ ਵਿਚ ਭਰਿਆ,
ਦਿਲ ਤੁਰ ਪਿਆ ਲੈ ਕੇ ਪਹਾੜ ਦੇ ਵਿਚ।
ਕੁਦਰਤਿ ਰੱਬ ਦੀ ਵੇਖਿਆ ਇਕ ਕੌਤਕ,
ਹਰਨੀ ਤੜਫਦੀ ਵੇਖੀ ਉਜਾੜ ਦੇ ਵਿਚ।
ਗਰਭਵਤੀ ਸੀ ਬੱਚਾ ਸੀ ਹੋਣ ਵਾਲਾ,
ਦਰਦ ਹੁੰਦਾ ਸੀ ਓਹਦੀ ਨਾੜ ਨਾੜ ਦੇ ਵਿਚ।
ਬਿਲਕ ਬਿਲਕ ਕੇ ਚਾਂਗਰਾਂ ਮਾਰਦੀ ਸੀ,
ਉਹਦੀ ਜਾਨ ਸੀ ਜਮਾਂ ਦੀ ਜਾੜ੍ਹ ਦੇ ਵਿਚ।
ਤੋੜ ਤਾੜ ਸੀ ਤਨ ਨਿਢਾਲ ਹੋਇਆ,
ਭਿੱਜੀ ਦੁਖਾਂ ਅੰਦਰ ਚੂਰ ਚੂਰ ਹੋਈ।
ਪੀੜੀ ਗਈ ਉਹ ਪੀੜਾਂ ਦੀ ਘਾਣੀ ਅੰਦਰ,
ਪਰ ਪੀੜ ਨਾ ਓਸਦੀ ਦੂਰ ਹੋਈ।

(੧੦)

ਔਖੀ ਘੜੀ ਵੇਲੇ ਬਣੀ ਹੋਰ ਔਖੀ,
ਦੇਖੋ ਦੁੱਖ ਤੇ ਦੁੱਖ ਆ ਰੁੱਝ ਗਿਆ।
ਓਸ ਭਾਗਾਂ ਨਖੁੱਟੀ ਦੇ ਮਾਰਨੇ ਨੂੰ,

ਉਥੇ ਇਕ ਸ਼ਿਕਾਰੀ ਵੀ ਪੁੱਜ ਗਿਆ।
ਸਾਰੇ ਰੋਕ ਲਏ ਰਾਹ ਗਰੀਬਣੀ ਦੇ,
ਕੋਡੇ ਜ਼ੁਲਮ ਦਾ ਢੰਗ ਆ ਸੁੱਝ ਗਿਆ।
ਗੁੱਝੇ ਭੇਦ ਦਾ ਜ਼ਾਲਮ ਨੂੰ ਪਤਾ ਨਹੀਂ ਸੀ,
ਕਿ ਦੀਵਾ ਜ਼ਿੰਦਗੀ ਦਾ ਤੇਰਾ ਬੁੱਝ ਗਿਆ।
ਇਕ ਧਿਰ ਜਾਲ ਲਾਇਆ ਦੂਜੀ ਵੱਲ ਕੁੱਤਾ,
ਤੀਜੇ ਪਾਸੇ ਵਲ ਅੱਗ ਲਗਾ ਦਿਤੀ।
ਚੋਥੇ ਪਾਸੇ ਸੀ ਲੱਗਾ ਕਮਾਨ ਖਿੱਚਣ,
ਜਿਦ੍ਹੀ ਧੁਨਖ ਨੇ ਹਰਨੀ ਜਗਾ ਦਿਤੀ।

(੧੧)

ਜਾਂਦੀ ਜਾਨ ਨੂੰ ਵੇਖ ਕੇ ਉਠ ਨੱਸੀ,
ਜਾਵੇ ਕਿਧਰ ਨੂੰ ਰਾਹ ਤੇ ਰੁਕੇ ਹੋਏ ਸਨ।
ਜਦੋਂ ਵੇਖਿਆ ਪਾਸਾ ਨਾ ਕੋਈ ਖਾਲੀ,
ਥਾਂ ਥਾਂ ਤੇ ਮਾਰਨ ਨੂੰ ਲੁਕੇ ਹੋਏ ਸਨ।
ਭੱਜਦੀ ਨੱਸਦੀ ਢਾਰਸਾਂ ਟੁਟ ਗਈਆਂ,
ਸਭੇ ਆਸਰੇ ਉਸਦੇ ਮੁਕੇ ਹੋਏ ਸਨ।
ਚੱਕਰ ਖਾ ਕੇ ਗਿਰੀ ਧੜੰਮ ਪੁੱਠੀ,
ਰੋਮ ਰੋਮ 'ਚੋਂ ਸਾਹ ਸੁਕੇ ਹੋਏ ਸਨ।
ਉਹ ਦੁਖਾਂ ਦੇ ਚਲ੍ਹੇ 'ਚਿ ਗਿਰਨ ਵਾਲੀ,
ਗਿਰਨ ਲਗਿਆਂ, ਆਖਦੀ ਕਰੇ ਮਾਂ ਮਾਂ।

ਉਪਰ ਮੂੰਹ ਕਰ ਕਰ ਮਾਂ ਨੂੰ ਸੱਦਦੀ ਸੀ,
ਤਰਲੇ ਪਾ ਪਾ ਆਖਦੀ ਕਰੇ ਮਾਂ ਮਾਂ।

(੧੨)

ਮਿਰਗਨੈਣੀ ਦੇ ਨੈਣਾਂ 'ਚੋਂ ਅੱਥਰੂ ਜਦ,
ਮਾਂ ਮਾਂ ਕਰ ਕਰ ਹੇਠ ਗਿਰ ਰਹੇ ਸਨ।
ਉਹਦੀ ਮਦਦ ਖਾਤਰ ਉਹਦੇ ਹੰਝੂਆਂ ਵਿਚ,
ਵੇਖੋ ਆਪ ਨਿਰੰਕਾਰ ਮੈਂ ਫਿਰ ਰਹੇ ਸਨ।
ਹੰਝੂ ਨਹੀਂ ਸ਼ਿਕਾਰੀ ਦੇ ਮਾਰਨੇ ਨੂੰ.
ਉਹ ਤੇ ਗੋਲੀਆਂ ਹੋ ਹੋ ਕੇ ਕਿਰ ਰਹੇ ਸਨ।
ਗੁੱਝੇ ਭੇਦ ਦਾ ਜ਼ਾਲਿਮ ਨੂੰ ਪਤਾ ਈ ਨਹੀਂ ਸੀ,
ਜੀਵਨ ਮਹਿਲ ਦੇ ਕਿੰਗਰੇ ਗਿਰ ਰਹੇ ਸਨ।
ਦੁੱਖੇ ਦਿਲ 'ਚੋਂ ਨਿਕਲੇ ਜੋ ਇਕ ਹੌਕਾ,
ਲਖਾਂ ਜ਼ਾਲਿਮਾਂ ਨੂੰ ਫੜਕੇ ਝੰਬਦਾ ਏ।
ਡਰੀਂ ਡਰੀਂ ਗਰੀਬਾਂ ਦੀ ਆਹ ਕੋਲੋਂ,
ਡਰ ਕੇ ਰੱਬ ਭੀ ਏਸ ਤੋਂ ਕੰਬਦਾ ਏ।

(੧੩)

ਵੇਲਾ ਜਾਣ ਸ਼ਿਕਾਰੀ ਨੇ ਸਿਸਤ ਬੱਧੀ,
ਤੀਰ ਖਿਚਿਆ ਖੂੰਨੀ ਕਮਾਨ ਦੇ ਵਿੱਚ।
ਪਿਛੋਂ ਸੱਪ ਨੇ ਆਣਕੇ ਡੰਗਿਆ ਉਹ,
ਤੀਰ ਕੁੱਤੇ ਦੀ ਲਗਾ ਜ਼ਬਾਨ ਦੇ ਵਿੱਚ।

ਓਧਰੋਂ ਆਣਕੇ ਐਸੀ ਹਵਾ ਚੱਲੀ,
ਜਾਲ ਜਲ ਗਿਆ ਓਸੇ ਮਦਾਨ ਦੇ ਵਿੱਚ।
ਗਰਭਵਤੀ ਦੀ ਰੱਛਿਆ ਆਣ ਕੀਤੀ,
ਐਨ ਅੰਤ ਵੇਲੇ ਬੀਆਬਾਨ ਦੇ ਵਿੱਚ।
ਚਾਰੇ ਬੰਨਿਓਂ ਮੋਕਲੇ ਰਾਹ ਹੋ ਗਏ,
ਉਹ ਦੀ ਕੂਕ ਫਰਿਆਦ ਮਨਜ਼ੂਰ ਹੋਈ।
ਬੱਚਾ ਜੰਮਿਆ ਲੱਗੀ ਚੁੰਘੋਣ ਉਹ ਨੂੰ,
ਚੁੰਮ ਚੱਟ ਉਹਨੂੰ ਨੂਰੋ ਨੂਰ ਹੋਈ।

(੧੪)

ਭੇਤ ਜਾਪਿਆ ਉਹਦੀਆਂ ਕੁਦਰਤਾਂ ਦਾ,
'ਉਹ ਤੇ ਦੁਖੀਆਂ ਦੀ ਆਹਾਂ ਵਿਚ ਵਸਦਾ ਏ।
ਥੰਮ ਪਾੜ ਕੇ ਕਿਤੇ ਉਹ ਭਗਤਵਛਲ,
ਜ਼ਾਲਮ ਲੋਕਾਂ ਨੂੰ ਆਣ ਕੇ ਕੱਸਦਾ ਏ।
ਪੌਂਹਦਾ ਓਪਰਾ ਨਹੀਂ ਪਿਆਰ ਉਹਨੂੰ,
ਉਹ ਤੇ ਰਸੀਆਂ ਦੇ ਨੈਣਾਂ ਵਿਚ ਰਸਦਾ ਏ।
ਭੀੜਾਂ ਤਕ ਕੇ ਆਪਣੇ ਭਗਤ ਉਤੇ,
ਜਾਣੀ ਜਾਣ ਉਹ ਝਟ ਪਟ ਨੱਸਦਾ ਏ।
ਦਰਦ ਭਰੇ ਉਸ ਹਰਨੀ ਦੇ ਹੰਝੂਆਂ 'ਚੋਂ
ਅਪਣੇ ਪ੍ਰੀਤਮ ਦਾ ਹੋਇਆ ਦੀਦਾਰ ਮੈਨੂੰ।
ਅੱਖਾਂ ਠੰਢੀਆਂ ਹੋਈਆਂ 'ਗਜਰਾਜ' ਤਕਕੇ,
ਬੋਹੜ ਪਿਆ ਜਦ ਮੇਰਾ ਕਰਤਾਰ ਮੈਨੂੰ।

———:o:———

# ਮਲਵਈ ਸ਼ੇਰ ਬਾਬਾ ਆਲਾ ਸਿੰਘ

(੧)

ਕੁਰਬਾਨੀ ਲੈ ਪਰਵਾਨੇ 'ਚੋਂ ਦਿਲ ਬਬਰ ਸ਼ੇਰਾਂ ਦਾ ਪਾ ਦਿਤਾ
ਸੂਰਜ ਦੀਆਂ ਕਿਰਨਾਂ ਚੋ ਚੋ ਕੇ, ਤਪ ਤੇਜ 'ਚ ਤੇਜ ਰਲਾ ਦਿਤਾ
ਕੜਕਾਂ ਲੈ ਲਈਆਂ ਬਿਜਲੀ ਤੋਂ, ਜਿਤਾਂ ਨੂੰ ਵਿਚ ਮਿਲਾ ਦਿਤਾ
ਦਸਮੇਸ਼ ਪਿਤਾ ਦੇ ਬਾਟੇ ਚੋਂ, ਅੰਮ੍ਰਿਤ ਦਾ ਜਾਮ ਪਿਲਾ ਦਿਤਾ
ਬੁਤ ਘੜਿਆਂ ਉਹ ਕੁਰਬਾਨੀ ਦਾ, ਅਣਖਾਂ ਦੇ ਨਾਲ ਸਜਾਇਆ ਸੀ
ਘਰ ਰਾਮ ਸਿੰਘ ਦੇ ਪੁਤ੍ਰ ਉਹ ਆਲਾ ਸਿੰਘ ਬਣਕੇ ਆਇਆ ਸੀ।

(੨)

ਉਹਦੀ ਬਸਤੀ ਵਿਚ ਵਸਦਾ ਹਾਂ, ਉਨ੍ਹੇ ਏਹ ਸ਼ਹਿਰ ਬਸਾਇਆ ਏ
ਇਹ ਸਾਰੀ ਉਸਦੀ ਬਰਕਤ ਏ, ਇਹ ਸਾਰੀ ਉਸਦੀ ਮਾਇਆ ਏ
ਸਿਰ ਧੜ ਦੀ ਬਾਜ਼ੀ ਲਾ ਲਾਕੇ, ਉਸਨੇ ਇਹ ਰਾਜ ਬਣਾਇਆ ਏ
ਰਣ ਅੰਦਰ ਤੇਗਾਂ ਵਾਹ ਵਾਹਕੇ, ਝੰਡਾ ਉਸਨੇ ਲਹਿਰਾਇਆ ਏ
ਉਹ ਦੇਗਾਂ ਤੇਗਾਂ ਦਾ ਮਾਲਕ, ਬਰਕਤ ਤੇ ਕਰਨੀ ਵਾਲਾ ਸੀ
ਸਤਿਗੁਰ ਦਾ ਸੰਤ ਸਿਪਾਹੀ ਸੀ, ਉਸਦਾ ਤਪ ਤੇਜ ਨਿਰਾਲਾ ਸੀ।

(੩)

ਉਹ ਤਾਜ ਤਖਤ ਦਾ ਮੋਢੀ ਸੀ, ਲੱਖਾਂ ਹੀ ਜਿਸਦੀ ਰਿਆਇਆ ਏ
ਇਹ ਸਾਰੀ ਉਸਦੀ ਰਚਨਾ ਸੀ, ਇਹ ਕੁਲ ਉਸਦਾ ਸਰਮਾਇਆ ਏ
ਇਸ ਤਾਜ ਤਖਤ ਦੇ ਵਾਲੀ ਦੇ, ਸਿਰ ਉਪਰ ਰੱਬ ਦਾ ਸਾਇਆ ਏ
ਉਸ ਜੋਧੇ ਅਜ ਜਰਨੈਲ ਲਈ, ਕੁਝ ਸ਼ਾਇਰ ਭੇਟਾ ਲਿਆਇਆ ਏ

ਅਨਮੁਲੇ ਮੋਤੀ ਲਿਆਇਆ ਹਾਂ, ਕੁਦਰਤ ਦੇ ਖੋਲ੍ਹ ਖਜ਼ਾਨੇ ਨੂੰ
ਅਪਣੇ ਦਰ ਤੇ ਪਰਵਾਨ ਕਰੋ, 'ਗਜਰਾਜ' ਦੇ ਇਸ ਨਜ਼ਰਾਨੇ ਨੂੰ।

(੪)

ਉਹ ਸ਼ੇਰ ਮਾਲਵੇ ਜੰਮਿਆ ਸੀ, ਆਲਾ ਸਿੰਘ ਸਾਹਿਬ ਆਲਾ ਸੀ
ਉਹ ਫੂਲ ਵੰਸ ਦਾ ਸੂਰਜ ਸੀ, ਉਹ ਕੁਲ ਦੇ ਲਈ ਉਜਾਲਾ ਸੀ
ਉਹ ਜ਼ਾਲਮ ਲਈ ਜਵਾਲਾ ਸੀ, ਤੇ ਦੁਖੀਆਂ ਦਾ ਰਖਵਾਲਾ ਸੀ
ਖੰਡਾ ਖੜਕਾ ਕੇ ਰਣ ਅੰਦਰ, ਘਰ ਆ ਕੇ ਜਪਦਾ ਮਾਲਾ ਸੀ
ਬਰਨਾਲਾ, ਲੌਂਗੋਵਾਲ ਬਸਾ, ਮੋਹੜੀ ਗੱਡੀ ਪਟਿਆਲੇ ਦੀ
ਰਲ ਮਿਲਕੇ ਯਾਦ ਮਨਾ ਰਹੇ ਹਾਂ, ਉਸ ਸ਼ੇਰ ਮਾਲਵੇ ਵਾਲੇ ਦੀ।

(੫)

ਗਲ ਗਿਲਤੀ ਤੇੜ ਕਛਹਿਰਾ ਏ, ਸਿਰ ਉਤੇ ਬਰਕਤ ਪੱਗ ਦੀ ਏ
ਪੈਰਾਂ ਤੋਂ ਲੈਕੇ ਸਿਰ ਤੀਕਰ, ਸਿਖੀ ਹੀ ਸਿਖੀ ਲਗਦੀ ਏ
ਨੈਣਾਂ ਵਿਚ ਨੂਰ ਇਲਾਹੀ ਏ, ਮੱਥੇ ਤੇ ਕਿਸਮਤ ਜਗਦੀ ਏ
ਕਾਦਰ ਦੀ ਕੁਦਰਤ ਦਿਸਦੀ ਏ, ਚੇਹਰੇ ਤੇ ਲਾਲੀ ਦਗਦੀ ਏ
ਦਰਸ਼ਨ ਕਰਕੇ ਭੁਖ ਲਹਿੰਦੀ ਏ, ਕਿਆ ਰੱਬੀ ਨੂਰ ਨਜ਼ਾਰੇ ਨੇ।
ਅੰਬਰ ਵਿਚ ਐਨੇ ਤਾਰੇ ਨਹੀਂ, ਜਿੱਨੇ ਇਨ੍ਹਾਂ ਨੇ ਤਾਰੇ ਨੇ।

(੬)

ਹਰ ਵੇਲੇ ਲੰਗਰ ਚਲਦੇ ਸਨ, ਸਿੰਘਾਂ ਨੂੰ ਆਪ ਛਕਾਂਦੇ ਸਨ
ਮਾਹਰਾਣੀ ਵੱਤੋ ਲੰਗਰ ਨੂੰ, ਆਪਣੇ ਹੱਥੀਂ ਵਰਤਾਂਦੇ ਸਨ
ਅਣਗਿਣਤ ਹਜ਼ਾਰਾਂ ਸਿੰਘਾਂ ਦੇ, ਦਲ ਆ ਲੰਗਰ ਖਾਂਦੇ ਸਨ
ਜਦ ਔਕੜ ਆ ਕੇ ਬਣਦੀ ਸੀ, ਸਿੰਘ ਜਾਨਾਂ ਘੋਲ ਘੁਮਾਂਦੇ ਸਨ

ਸਭ ਪੰਥ ਇਕੱਠਾ ਹੁੰਦਾ ਸੀ, ਚੜ੍ਹਤਲ ਸੁਣ ਬਾਬੇ ਆਲੇ ਦੀ
ਰਣ ਅੰਦਰ ਰੱਖ ਵਿਖਾਉਂਦੇ ਸੀ. ਇਸ ਸਤਿਗੁਰਦੇ ਮਤਵਾਲੇ ਦੀ।

(੭)

ਇਕ ਦਿਨਦੀ ਗੱਲ ਮਹਾਂਰਾਣੀਨੇ, ਇਕ ਸਿੰਘਨੂੰ ਦਾਲ਼ਾ ਪਾਇਆ ਸੀ
ਉਹ ਤੱਤਾਸੀ ਹੱਥ ਸੜ ਗਏ ਜਾਂ, ਸਿੰਘ ਤੱਤਾਹੋ ਘਬਰਾਇਆ ਸੀ
'ਇਸਨੂੰ ਹੁਣ ਕਿਥੇ ਪਾਵਾਂ ਮੈਂ'. ਤਦ ਸਿੰਘ ਇਹ ਫੁਰਮਾਇਆ ਸੀ
ਮਹਾਂਰਾਣੀ ਥੱਕੀ ਟੁਟੀ ਸੀ, ਅੱਕੀ ਤੇ ਦਿਲ ਘਬਰਾਇਆ ਸੀ।
ਉਹ ਆਂਹਦੀ ਸਿਰ ਵਿਚ ਪਾ ਮੇਰੇ, ਝਟ ਸਿੰਘ ਨੇ ਸਿਰ ਵਿਚ ਪਾਦਿਤਾ
ਉਸ ਸੜੇ ਹੋਏ ਨੇ ਰਾਣੀ ਦਾ, ਸਿਰ ਲਾਲੋ ਲਾਲ ਬਣਾ ਦਿਤਾ।

(੮)

ਉਸਸੁਘੜ ਸੁਚੱਜੀ ਦੇਵੀ ਵਲ. ਜਦ ਬਾਬਾ ਜੀਦਾ ਧਿਆਨ ਹੋਇਆ
ਤਦ ਹਸਕੇ ਬੋਲੇ ਰਾਣੀ ਨੂੰ, ਸਮਝੋ ਨਾ ਇਹ ਅਪਮਾਨ ਹੋਇਆ
ਇਹ ਏਥੇ ਔਲੀ ਟਲ ਗਈਏ, ਇਸ ਵਿਚ ਭੀ ਹੈ ਕਲਿਆਣ ਹੋਇਆ
ਸਿਰ ਦੁਸ਼ਟਾਂ ਹਥੋਂ ਸੜਨਾ ਸੀ, ਸਤਿਗੁਰ ਰਖਵਾਲਾ ਆਣ ਹੋਇਆ
ਕੁਰਬਾਨੀ ਪਿਛਲੇ ਸਿੰਘਾਂ ਦੀ, ਜਜ਼ਬਾ ਪਿਛਲੇਰੇ ਸਿੰਘਾਂ ਦਾ
ਤਾਂਹੀਓਂ ਤੇ ਕਬਜ਼ਾ ਹੋਇਆ ਸੀ. ਚਹੁੰਫੇਰੇ ਸਾਰੇ ਸਿੰਘਾਂ ਦਾ।

(੯)

ਇਕ ਸੌ ਇਕ ਹਾਥੀ ਹੁੰਦਾ ਸੀ, ਅਰਬਾਂ ਦੇ ਅਰਬੀ ਘੋੜੇ ਸਨ
ਫੌਜਾਂ ਅਸਵਾਰ ਤੇ ਪੈਦਲ ਸਨ, ਜਿਤਨੇ ਆਖੋ ਉਹ ਥੋੜੇ ਸਨ
ਹਥ ਦੇ ਕੇ ਚਲਦੀਆਂ ਤੋਪਾਂ ਵਿਚ, ਤੋਪਾਂ ਦੇ ਮੂੰਹ ਮਰੋੜੇ ਸਨ
ਐਸੇ ਸਿੰਘ ਬਹਾਦਰ ਸਨ, ਜਿਨ੍ਹਾਂ ਕਿਲੇ ਅਸਪਾਤੀ ਤੋੜੇ ਸਨ।

ਨਾਲ ਲੈਕੇ ਲਖਨੇ ਡੋਗਰ ਨੂੰ, ਜੰਗ ਲੜਦੇ ਸੀ ਘਮਸਾਨਾਂ ਦੇ
ਸਭ ਫਤੇ ਇਲਾਕੇ ਕੀਤੇ ਸਨ, ਭੱਟੀ ਰਾਜਪੂਤ ਪਠਾਣਾਂ ਦੇ।

(੧੦)

ਉਸ ਵੇਲੇ ਸਿੱਕਾ ਚਲਦਾ ਸੀ, ਸਾਡੇ ਹੀ ਰਾਜੇ ਸ਼ਾਹੀ ਦਾ
ਟਕਸਾਲ 'ਚ ਏਥੇ ਬਣਦਾ ਸੀ, ਉਹ ਹੁਣ ਭੀ ਬਣਨਾ ਚਾਹੀਦਾ
ਅੱਛੇ ਤੋਂ ਅੱਛਾ ਹੁੰਦਾ ਸੀ, ਉਹ ਜਿਉਂ ਜਿਉਂ ਅੱਗ ਵਿਚ ਤਾਈਦਾ
ਉਸ ਉਤੇ ਪੜਦਾ ਪੈ ਗਿਆ ਏ, ਅਜ ਸਾਡੀ ਬੇ-ਪਰਵਾਹੀ ਦਾ।
ਉਹ ਬਰਫਾਂ ਕੋਲੋਂ ਚਿੱਟਾ ਸੀ, ਸੋਹਣੀ ਤੋਂ ਸੋਹਣੀ ਚਾਂਦੀ ਸੀ
ਸੋਹਣੀ ਆ ਪਾਰ ਸਮੁੰਦਾਂ ਤੋਂ, ਉਸ ਗੋਰੇ ਤੋਂ ਸ਼ਰਮਾਂਦੀ ਸੀ।

(੧੧)

ਅਜ ਦਰਸ਼ਨ ਹੁੰਦੇ ਨੇ, ਉਨ੍ਹਾਂ ਸਾਰੇ ਜੰਗੀ ਹਥਿਆਰਾਂ ਦੇ
ਰਾਜਪੂਤਾਂ ਅਤੇ ਪਠਾਣਾਂ ਤੇ, ਜੋ ਜਿਤੇ ਬਾਈ ਧਾਰਾਂ ਦੇ
ਭਾਲੇ ਤੇ ਬਰਛੀ ਤੀਰਾਂ ਦੇ, ਦਸਮੇਸ਼ ਜੀ ਦੀ ਤਲਵਾਰਾਂ ਦੇ
ਜਿਤੀ ਸੀ ਤੋਪ ਕੜੇਖਾਂ ਦੀ, ਜੋ ਮੂੰਹ ਮੋੜੇ ਅਸਵਾਰਾਂ ਦੇ।
ਸੂਹੰਦ ਬਸੀਨੂੰ ਢਾਹ ਢਾਹਕੇ, ਅਸੀਂ ਗੱਡੇ ਭਰਭਰ ਲਿਆਏ ਸੀ
ਉਸ ਥਾਂ ਤੋਂ ਬੰਦੇ ਉਜੜੇ ਜੋ, ਪਟਿਆਲੇ ਆਣ ਬਸਾਏ ਸੀ।

(੧੨)

ਇਹ ਬਖਸ਼ਸ਼ ਸੱਤਵੇਂ ਸਤਿਗੁਰਦੀ, ਹਥ ਅਪਣਾ ਸਿਰਤੇ ਕਰ ਦਿਤਾ
ਤਖਤਾਂ ਦੇ ਮਾਲਕ ਕਰ ਦਿਤੇ, ਸਿਰ ਤਾਜ ਸੁਨਹਿਰੀ ਧਰ ਦਿਤਾ
ਸਭ ਫੂਲ ਬੰਸ ਦੇ ਲਾਲਾਂ ਦਾ, ਅਨਮੁਕ ਖਜ਼ਾਨਾ ਭਰ ਦਿਤਾ

ਖੁਸ਼ ਹੋਕੇ ਸ੍ਰੀ ਦਸਮੇਸ਼ ਗੁਰੂ, ਇਹ ਫੂਲ ਬੰਸ ਨੂੰ ਬਰ ਦਿਤਾ
'ਇਹ ਤੇਰਾ ਘਰ ਸੋ ਮੇਰਾ', ਤੂੰ ਪੰਥ ਦਾ ਮੋਢੀ ਹੋਵੇਂਗਾ
ਤੂੰ ਰਾਜ ਕਰੇਂਗਾ ਦੁਨੀਆਂ ਤੇ, ਤੇ ਸੁਖ ਦੀ ਨੀਂਦਰ ਸੋਵੇਂਗਾ।

ਅਨਮੁਲੇ ਮੋਤੀ ਲਿਆਇਆ ਹਾਂ, ਕੁਦਰਤ ਦੇ ਖੋਲ੍ਹ ਖਜ਼ਾਨੇ ਨੂੰ।
ਅਪਣੇ ਦਰ ਤੇ ਪਰਵਾਨ ਕਰੋ, 'ਗਜਰਾਜ' ਦੇ ਇਸ ਨਜ਼ਰਾਨੇ ਨੂੰ।

——:o:——

# ਬੀਬੀ ਸਾਹਿਬ ਕੌਰ ਦੀ ਬੀਰਤਾ

(੧)

ਮੇਰਾ ਦੇਸ਼ ਹੈ ਉਨ੍ਹਾਂ ਬਹਾਦਰਾਂ ਦਾ
ਅੱਗੇ ਵਾਰਤਾ ਜਿਨ੍ਹਾਂ ਦੀ ਖੋਲ੍ਹਦਾ ਹਾਂ
ਹੁੰਦਾ ਮਾਨ ਪਟਿਆਲੇ 'ਚ ਜੰਮਣੇ ਦਾ
ਜਦੋਂ ਪਿਛਲਾ ਇਤਿਹਾਸ ਫਰੋਲਦਾ ਹਾਂ
ਸੂਰਬੀਰ ਜੋਧੇ ਕਰਕੇ ਲੱਖ ਕੱਠੇ
ਜਦ ਮੈਂ ਸਾਹਿਬ ਕੌਰਾਂ ਨਾਲ ਤੋਲਦਾ ਹਾਂ
ਏਹ ਨੂੰ ਸਮਝ ਕੇ ਸ਼ਾਨ ਬਹਾਦਰਾਂ ਦੀ
ਜੈ ਜੈ ਕਾਰ ਇਹਦੀ ਮੁਖੋਂ ਬੋਲਦਾ ਹਾਂ।

ਭੁੱਲਣ ਵਾਲਾ ਨਹੀਂ ਕਦੇ ਭੀ ਉਹ ਵੇਲਾ
ਪੱਲ੍ਹ ਫੇਰਿਆ ਜਦੋਂ ਮਰਹੱਟਿਆਂ ਨੇ
ਰਿਹਾ ਕੋਈ ਨਾ ਸਾਹਮਣਾ ਕਰਨ ਜੋਗਾ
ਪਟਿਆਲਾ ਘੇਰਿਆ ਜਦੋਂ ਮਰਹੱਟਿਆਂ ਨੇ

(੨)

ਓਸ ਵੇਲੇ ਉਸ ਗੁਰੂ ਦੀ ਪੁਤ੍ਰੀ ਨੇ
ਕਿਲੇ ਵਿਚ ਇਕ ਆਮ ਦਰਬਾਰ ਕੀਤਾ
ਬੋਲ ਮਾਰਿਆ ਖੜ੍ਹਕੇ ਬਹਾਦਰਾਂ ਨੂੰ
ਮਰਨ ਮਿਟਨ ਦਾ ਸਭ ਨੇ ਕਰਾਰ ਕੀਤਾ
ਸਿਰ ਤੇ ਬੰਨ੍ਹ ਖੱਫਨ ਖੰਡੇ ਧੂ ਲੀਤੇ
ਪਲੋ ਪਲੀ ਵਿਚ ਜੰਗੀ ਸ਼ਿੰਗਾਰ ਕੀਤਾ

ਸਾਹਿਬ ਕੌਰ ਨੇ ਖੜਕੇ ਅਰਦਾਸ ਕੀਤੀ
'ਕਲਗ਼ੀ' ਵਾਲੇ ਨੇ ਆਨ ਦੀਦਾਰ ਦਿਤਾ

ਅੰਗ ਸੰਗ ਬੱਚੀ ਤੇਰੇ ਮੈਂ ਹਾਜ਼ਰ
ਤੇਗ਼ਾਂ ਵਰ੍ਹਦੀਆਂ ਦੇ ਵਿਚ ਰਹਾਂਗਾ ਮੈਂ
ਹੋਣ ਦਿਆਂ ਨਾ ਤੇਰਾ ਮੈਂ ਵਾਲ ਵਿੰਗਾ
ਵਾਰ ਦੁਸ਼ਮਨਾਂ ਦੇ ਸਾਰੇ ਸਹਾਂਗਾ ਮੈਂ ।

(੩)

ਅਦਬ ਨਾਲ ਗਲ ਦੇ ਵਿਚ ਪਾ ਪੱਲਾ
ਸਾਹਿਬ ਕੌਰ ਨੇ ਸੀਸ ਝੁਕਾ ਲਿਆ ਸੀ
ਇਹਦੀ ਮਦਦ ਖਾਤ੍ਰ ਦਸਵੇਂ ਪਾਤਿਸ਼ਾਹ ਨੇ
ਅਪਣਾ ਤੀਰ ਕਮਾਨ ਚੜ੍ਹਾ ਲਿਆ ਸੀ ।
ਖ਼ੂਨ ਉਛਲਦਾ ਸੀ ਡੌਲੇ ਫਰਕਦੇ ਸਨ
ਮਰਣ ਮਿਟਣ ਦਾ ਰੰਗ ਜਮਾ ਲਿਆ ਸੀ
ਉਹਦੇ ਰਾਜ ਨੂੰ ਕੌਣ ਸੀ ਖੋਹਣ ਵਾਲਾ
ਜਿਸ ਨੂੰ ਰੱਬ ਨੇ ਆਪ ਅਪਣਾ ਲਿਆ ਸੀ ।

ਤੁਰ ਪਏ ਸਿੰਘ ਜੀ ਮੁੱਛਾਂ ਨੂੰ ਵੱਟ ਦਿੰਦੇ
ਅਰਸ਼ ਚੁਕਿਆ ਨਾਲ ਜੈਕਾਰਿਆਂ ਦੇ
ਚੜ੍ਹ ਘੋੜੇ ਤੇ ਪੈਹਿਨ ਸੰਜੋਅ ਬੀਬੀ
ਕਰਦੀ ਨਾਲ ਕਮਾਣ ਲਲਕਾਰਿਆਂ ਦੇ ।

(੪)

ਮਾਰੂ ਵਜਿਆ ਧੌਂਸੇ ਤੇ ਚੋਟ ਪੈ ਗੀ

ਹਿਣਕਨ ਘੋੜੇ ਤੇ ਹਾਥੀ ਚੰਘਾੜਦੇ ਸਨ
ਬਿਜਲੀ ਵਾਂਗ ਪੈ ਗਏ ਜਾ ਵੈਰੀਆਂ ਤੇ
ਜਿਧਰ ਪੈਂਦੇ ਸਨ ਓਧਰ ਉਜਾੜਦੇ ਸਨ
ਸਾਹਿਬ ਕੌਰਾਂ ਦੀ ਵੇਖ ਕੇ ਤੇਗ਼ ਚਲਦੀ
ਡਰ, ਡਰ, ਸੂਰਮੇ ਪੈਰ ਉਖਾੜਦੇ ਸਨ
ਲੈ ਲੈ ਉਂਗਲਾਂ ਮੂੰਹ 'ਚ ਨੱਸ ਚਲੇ
ਭੱਜੇ ਜਾਂਦੇ ਭੀ ਪਿਛੇ ਨੂੰ ਤਾੜਦੇ ਸਨ

ਰਗਾਂ ਵਿਚ ਸੀ ਅੰਮ੍ਰਿਤ ਨੇ ਜੋਸ਼ ਖਾਧਾ
ਮੂੰਹੋਂ ਕਾਲ 'ਅਕਾਲ' ਉਚਾਰਦੀ ਸੀ
ਫ਼ੌਜ ਭਾਜੜਾਂ ਖਾ ਖਾ ਨੱਸਦੀ ਸੀ
ਜਿੱਧਰ ਵੱਧ ਵੱਧ ਕੇ ਤੇਗ਼ਾਂ ਮਾਰਦੀ ਸੀ।

(੫)

ਟਿੱਡੀ ਦਲ ਸੀ ਨਾਲ ਮਰਹੱਟਿਆਂ ਦੇ
ਗੱਲੇ ਮਾਂਗਵੀਂ ਧਾੜਾਂ ਦੇ ਭਰੇ ਹੋਏ ਸਨ
ਛਤੇ ਬਾਨੀਆਂ ਦੇ ਕਿਤੇ ਜੰਗ ਕਰਕੇ
ਫੱਟ ਛਾਤੀਆਂ ਦੇ ਚੌੜੇ ਕਰੇ ਹੋਏ ਸਨ
ਰੌਲਾ ਪੈ ਗਿਆ ਐਵੇਂ ਬਹਾਦਰੀ ਦਾ
ਮਾਝੂ ਲੋਕ ਇਨ੍ਹਾਂ ਕੋਲੋਂ ਡਰੇ ਹੋਏ ਸਨ
ਲੈਣ ਲਈ ਪਟਿਆਲੇ ਦੇ ਰਾਜ ਖਾਤਰ
ਏਸੇ ਹੌਂਸਲੇ ਵਿਚ ਓਹ ਮਰੇ ਹੋਏ ਸਨ

ਮੱਥਾ ਜੁੜ ਗਿਆ ਖਾਲਸੇ ਨਾਲ ਆ ਕੇ

ਅਨਜਾਣ ਜਾਨ ਤੋਂ ਭੀ ਹੱਥ ਧੋ ਬੈਠੇ
ਲੈਨ ਰਾਜ ਆਏ ਜਾਨ ਦੇ ਵੱਲੋ
ਅਪਣੀ ਰਖੀ ਰਖਾਈ ਭੀ ਖੋ ਬੈਠੇ।

(੬)

ਸਾਹਿਬ ਕੌਰਾਂ ਦੀ ਕ੍ਰਿਪਾ ਦੇ ਨਾਲ ਸਾਡਾ
ਝੰਡਾ ਫਤੇ ਦਾ ਅੱਜ ਲਹਿਰਾ ਰਿਹਾ ਏ
ਇਹਦੇ ਹੌਂਸਲੇ ਅਤੇ ਦਲੇਰੀਆਂ ਦੀ
ਬੱਚਾ, ਬੱਚਾ, ਬਹਾਦਰੀ ਗਾ ਰਿਹਾ ਏ
ਪਰਲੋਂ ਤੀਕ ਇਹ ਰਹੂਗਾ ਨਾਮ ਜ਼ਿੰਦਾ
ਉੱਚੀ ਉੱਚੀ ਇਤਹਾਸ ਸੁਨਾ ਰਿਹਾ ਏ
ਸ੍ਰੀ ਹਜ਼ੂਰ ਮਹਾਰਾਜਾ ਯਾਦਵਿੰਦ੍ਰ ਸਿੰਘ ਜੀ
ਉਸੇ ਤਖਤ ਤੇ ਅੱਜ ਸੁਹਾ ਰਿਹਾ ਏ।

ਜਿਵੇਂ ਜੰਗ ਕਰਕੇ ਰਾਜ ਕਾਇਮ ਕੀਤਾ
ਏਹੋ ਆਸਾਂ ਨੇ ਆਪਣੇ ਮਹਾਰਾਜ ਕੋਲੋਂ
ਅਪਣੇ ਪਿਛਲੇ ਬਜ਼ੁਰਗਾਂ ਦੇ ਕਾਰਨਾਮੇਂ
ਸੁਣਦੇ ਰਹਿਣਗੇ ਕਵੀ 'ਗਜਰਾਜ' ਕੋਲੋਂ।

——:0:——

੫੩

# ਪੜ੍ਹਿਆ ਦੇ ਕਾਰੇ

ਅਨਪੜ੍ਹਾਂ ਦੀ ਹੁੰਦੀ ਸਵੇਰ ਜਿਥੇ,
ਘਰ ਦੀਆਂ ਰਾਣੀਆਂ ਚੱਕੀਆਂ ਝੋਂਦੀਆਂ ਨੇ।
ਓਸ ਚੱਕੀ ਦੇ ਰਾਗ ਅਲਾਪ ਦੇ ਵਿਚ,
ਗਹਿਗੱਡ ਦੀਆਂ ਨੀਂਦਰਾਂ ਹੋਂਦੀਆਂ ਨੇ।
ਕੋਈ ਰਿੜਕਣਾ ਪਾ ਮਧਾਣੀ ਦੇ ਵਿਚ,
ਮੱਖਣ ਵਰਗੀਆਂ ਮੱਖਣਾਂ ਧੋਂਦੀਆਂ ਨੇ।
ਉਨ੍ਹੂੰ ਸੁਰਖੀ ਤੇ ਪੌਡਰ ਦੀ ਲੋੜ ਕੋਈ ਨੀ,
ਗੁਲਾਬੀ ਮੂੰਹ ਤੇ ਲਾਲੀਆਂ ਚੋਂਦੀਆਂ ਨੇ।

ਅਨਪੜ੍ਹ ਦੇਸ ਸੀ ਸੁਖੀ ਵਸਦੇ ਸਾਂ,
ਗੁਲਾਮ ਦੇਸ ਕਰਾਇਆ ਤਾਂ ਕਰਾਇਆ ਪੜ੍ਹਕੇ।
ਲੀਡਰ ਬਣੇ ਪੜ੍ਹਕੇ ਵੰਡਾਂ ਪਈਆਂ ਪੜ੍ਹਕੇ,
ਬਰਬਾਦ ਦੇਸ ਕਰਾਇਆ ਤਾਂ ਕਰਾਇਆ ਪੜ੍ਹਕੇ।
ਇਕ ਦ੍ਰੋਪਦੀ ਕੀ ਹਜ਼ਾਰ ਦ੍ਰੋਪਦੀ ਦਾ,
ਨੰਗਾ ਨਾਚ ਕਰਾਇਆ ਤਾਂ ਕਰਾਇਆ ਪੜ੍ਹਕੇ।
ਹਥ ਛੁਰੀ ਤੇ ਜਗਤ ਕਸਾਈ ਬਣਿਆ,
ਇਹ ਲਾਭ ਉਠਾਇਆ ਤਾਂ ਉਠਾਇਆ ਪੜ੍ਹਕੇ।

ਅਸਲੀ ਘਿਉ ਨੂੰ ਪੜ੍ਹੇ ਹੋਏ ਤਰਸਦੇ ਨੇ,
ਨਕਲੀ ਘਿਉ ਬਣਾਇਆ ਤਾਂ ਬਣਾਇਆ ਪੜ੍ਹਕੇ ।
ਫੋਕੇ ਦੁਧ ਨੂੰ ਪਏ ਫੂਕਾਂ ਮਾਰਦੇ ਹਾਂ,
ਵਿਚੋਂ ਮੱਖਣ ਕਢਾਇਆ ਤਾਂ ਕਢਾਇਆ ਪੜ੍ਹਕੇ ।
ਦੁਧ ਘਿਉ ਦੀਆਂ ਨਦੀਆਂ ਜਿਥੇ ਵਹਿੰਦੀਆਂ ਸਨ,
ਉਥੇ ਚਾਹ ਨੂੰ ਪਿਲਾਇਆ ਤਾਂ ਪਿਲਾਇਆ ਪੜ੍ਹਕੇ ।
ਪੜ੍ਹਨ ਗਏ ਵੀ ਕਰ ਲਈ ਸਿਵਲ ਮੈਰਿਜ,
ਵਿਆਹ ਕੋਰਟ ਚਿ ਰਚਾਇਆ ਤਾਂ ਰਚਾਇਆ ਪੜ੍ਹਕੇ।
ਮਾਪੇ ਮਰਨ ਜੋਗੇ ਨ ਉਹ ਜੀਉਣ ਜੋਗੇ,
ਉਨ੍ਹਾਂਦਾ ਨੱਕ ਵਢਾਇਆ ਤਾਂ ਵਢਾਇਆ ਪੜ੍ਹਕੇ ।
ਮਰਦ ਮੁੱਛ ਬਿਨਾ ਤੀਵੀਂ ਗੁੱਤ ਬਿਨਾ,
ਇਹਵੀ ਫੈਸ਼ਨਚਲਾਇਆ ਤਾਂ ਚਲਾਇਆ ਪੜ੍ਹਕੇ ।
ਬੋਦੀ ਤਿਲਕ ਜੰਞੂ ਮੂੰਹ ਤੋਂ ਮੁੱਛ ਦਾੜ੍ਹੀ,
ਇਹ ਵੀ ਰੱਫੜ ਮੁਕਾਇਆ ਤਾਂ ਮੁਕਾਇਆ ਪੜ੍ਹਕੇ।
ਦੇਣ ਲੈਣ ਚੰਗੇ ਘਰ ਵਿਚ ਨਿਬੜਦੇ ਸਨ,
ਇਨ੍ਹਾਂਨੂੰ ਕਚਹਿਰੀ ਪੁਚਾਇਆ ਤਾਂ ਪੁਚਾਇਆ ਪੜ੍ਹਕੇ ।
ਖਾ ਕੇ ਰੱਬ ਦੀ ਸਹੁੰ ਸੱਚ ਕਹਾਂਗਾ ਮੈਂ,
ਉਥੇ ਝੂਠ ਬੁਲਾਇਆ ਤਾਂ ਬੁਲਾਇਆ ਪੜ੍ਹਕੇ ।
ਦਸੋ ਕੌਣ ਬਲੈਕ ਨੂੰ ਜਾਣਦਾ ਸੀ,
ਚਾਰ ਸੌ ਵੀਹ ਸਿਖਾਇਆ ਤਾਂ ਸਿਖਾਇਆ ਪੜ੍ਹਕੇ ।

... ... ... ...

# ਕਰਫੀਊ ਦਾ ਸਿਪਾਹੀ

## ( ਸੰਨ ੧੯੪੭ ਦੇ ਫਸਾਦਾਂ ਸਮੇਂ ਲਿਖੀ ਗਈ )

ਅਜ ਕਲ ਤੇਰਾ ਰਾਜ ਸਿਪਾਹੀ, ਅਜ ਕਲ ਤੇਰਾ ਰਾਜ।
ਚਾਰੇ ਖੰਨੇ ਰਾਜ ਸਿਪਾਹੀ, ਅਜ ਕਲ ਤੇਰਾ ਰਾਜ।
ਮੋਢੇ ਧਰੀ ਬੰਦੂਕ ਸਿਪਾਹੀ ਸ਼ੇਰਾਂ ਵਾਂਗ ਦੜੂਕੇ।
ਜਿਸ ਨੂੰ ਰਖਣਾ ਚਾਹੇ ਰਖੇਂ ਜਿਸ ਨੂੰ ਚਾਹੇਂ ਫੂਕੇਂ
ਤੂੰ ਰਾਜਾ ਬਿਨ ਤਾਜ ਸਿਪਾਹੀ ਅਜ ਕਲ ਤੇਰਾ ਰਾਜ।
ਅਜ ਕਲ ਤੇਰਾ ਰਾਜ ਸਿਪਾਹੀ ਚਾਰੇ ਖੰਨੇ ਰਾਜ।

ਕਰਫੀਊ ਆਡਰ ਅੰਦਰ ਸੱਜਣਾ, ਤੂੰ ਅਸਮਾਨੋਂ ਉੱਚਾ
ਲੁਟੇ ਪੁਟੇਂ ਘੂਰੇ-ਘੱਪੇਂ, ਫਿਰ ਸੁੱਚੇ ਦਾ ਸੁੱਚਾ।
ਹਾਕਮ ਲੀਡਰ ਧਨੀ ਹਜ਼ਾਰਾਂ ਸਭ ਤੇਰੇ ਮੋਹਤਾਜ ਸਿਪਾਹੀ।
ਅਜ ਕਲ ਤੇਰਾ ਰਾਜ ... ... ...

ਹਾਕਮ ਕਹੇ ਚਲਾਓ ਗੋਲੀ, ਜਿੱਧਰ ਚਾਹੇਂ ਮਾਰੇਂ।
ਵੈਰੀ ਦਾ ਤੂੰ ਕਰੇਂ ਸਫਾਇਆ, ਗਿਣ ਗਿਣ ਬਦਲੇ ਤਾਰੇਂ
ਖੁੱਲ੍ਹੇ ਫਿਰ ਫਿਰ ਅੱਗਾਂ ਲਾਵਣ, ਜਿਸ ਦੀ ਕਰੇਂ ਲਿਹਾਜ਼, ਸਿਪਾਹੀ
ਅਜ ਕਲ ਤੇਰਾ ਰਾਜ ... ... ...

ਜੋਗੀ ਜੋਗ ਕਮਾ ਕੇ ਮਰ ਗਏ, ਉਨ੍ਹਾਂ ਨੂੰ ਨਾ ਜੁੜੀਆਂ
ਭੈਅ ਦੇ ਭਾ ਉਹ ਤੈਨੂੰ ਮਿਲੀਆਂ ਹੂਰਾਂ ਜੇਹੀਆਂ ਕੁੜੀਆਂ
ਕੁੜੀਆਂ ਚਿੜੀਆਂ ਥਰ ਥਰ ਕੰਬਨ ਤੈਨੂੰ ਸਮਝਣ ਬਾਜ਼, ਸਿਪਾਹੀ

ਅਜ ਕਲ ਤੇਰਾ ਰਾਜ ... ... ...

ਜੇਕਰ ਤੂੰ ਰਖਵਾਲਾ ਹੋ ਕੇ, ਅਪਨਾ ਫਰਜ਼ ਨਿਭਾਵੇਂ
ਭਗਤੀ ਦੀ ਤੈਨੂੰ ਲੋੜ ਕੋਈ ਨਹੀਂ, ਸਿਧਾ ਸੁਰਗ ਨੂੰ ਜਾਂਵੇ
ਨੇਕੀ ਦਾ ਤੈਨੂੰ ਸਮਝ ਫਰਿਸ਼ਤਾ ਪੂਜੇ ਕੁਲ ਸਮਾਜ, ਸਿਪਾਹੀ

ਅਜ ਕਲ ਤੇਰਾ ਰਾਜ ... ... ...

ਜੇ ਕਰ ਅਮਨ ਕਰਾਣਾ ਚਾਹੇਂ, ਪਲ ਵਿੱਚ ਅਮਨ ਕਰਾ ਦੇਂ
ਦੋਜ਼ਖ ਨੂੰ ਜੰਨਤ ਕਰ ਦੇਵੇਂ, ਜਨਤ ਨਰਕ ਬਣਾਦੇਂ
ਲੜਦੀ ਭਿੜਦੀ ਦੁਨੀਆਂ ਦਾ ਹੈ, ਤੇਰੇ ਹੱਥ ਇਲਾਜ, ਸਿਪਾਹੀ

ਅਜ ਕਲ ਤੇਰਾ ਰਾਜ ... ... ...

ਉਡ ਪੁਡ ਜਾਣੇ ਸਾਡੇ ਘਰ ਵਿਚ, ਸੋਹ ਦਾ ਤੱਕਲਾ ਗੱਡਿਆ
ਹਿੰਦੁਸਤਾਨੀ ਲੜ ਲੜ ਮਰ ਗਏ, ਐਸਾ ਛੋਛਾ ਛਡਿਆ
ਭਾਰਤ ਮਾਤਾ ਦੀ ਹੁਣ ਚੰਨਾ, ਤੇਰੇ ਹੱਥ ਹੈ ਲਾਜ, ਸਿਪਾਹੀ

ਅਜ ਕਲ ਤੇਰਾ ਰਾਜ ... ... ...

ਜਿੱਥੇ ਮਿਲੇ ਸਿਪਾਹੀ ਦੂਰੋਂ, ਝੁਕ ਕੇ ਸੀਸ ਨਿਵਾਈਏ
ਸਕਤੇ ਨਾਲ ਸ਼ਰਾਕਤ ਕੇਹੀ, ਨਿਵ ਕੇ ਵਕਤ ਲੰਘਾਈਏ
ਕਰਫੀਊ ਮਾਰਸ਼ਲਾ ਦੇ ਅੰਦਰ, ਪਾਲਕ ਹੈ 'ਗਜਰਾਜ', ਸਿਪਾਹੀ

ਅਜ ਕਲ ਤੇਰਾ ਰਾਜ... ... ... ...

———:0:———

# ਹੁਸਨ ਦਾ ਸੁਲਤਾਨ

(੧)

ਹੁਸਨ ਦੇ ਅੱਗੇ ਝੁਕ ਜਾਂਦੇ ਨੇ, ਕੀ ਕੰਗਾਲ ਕੀ ਰਾਜੇ ਰਾਣੇ
ਨਿੱਕੇ ਨਿੱਕੇ ਖੰਭ ਖਲਾਰ ਕੇ, ਮੈਂ ਸੜਦੇ ਵੇਖੇ ਪਰਵਾਨੇ
ਭੂੰਡ ਹੁਸਨ ਦੀ ਸਾਰ ਕੀ ਜਾਣਨ, ਸਾਰ ਹੁਸਨ ਦੀ ਭੌਰਾ ਜਾਣੇ
ਸੱਸੀ ਰੇਤ ਥਲਾਂ ਵਿਚ ਰੁਲ ਗਈ, ਲੱਭਦੀ ਫਿਰਦੀ ਹੁਸਨ ਟਿਕਾਣੇ।

ਹੁਸਨ ਦਾ ਪੀ ਕੇ ਇਕ ਪਿਆਲਾ, ਅੱਖੀਆਂ ਨੂੰ ਚੜ੍ਹ ਗਈ ਖੁਮਾਰੀ
ਝੱਲੇ ਨੈਣ ਸ਼ਾਇਰ ਆਸ਼ਕ ਦੇ, ਵੇਖ ਹੁਸਨ ਬਣ ਗਏ ਪੁਜਾਰੀ।

(੨)

ਮੈਂ ਤੇ ਮੇਰਾ ਚੇਲਾ ਦੋਵੇਂ, ਰੇਲਗੱਡੀ ਵਿਚ ਜਾ ਰਹੇ ਸਾਂ
ਡਿਉਢੇ ਦੁਗਣੇ ਦਾਮ ਖਰਚ ਕੇ, ਫੇਰ ਭੀ ਧੱਕੇ ਖਾ ਰਹੇ ਸਾਂ
ਬੇਦਰਦਾਂ ਨੇ ਸੀਟਾਂ ਮੱਲੀਆਂ, (ਅਸੀਂ) ਖੜੇ ੨ ਘਬਰਾ ਰਹੇ ਸਾਂ
ਕਿਸਨੂੰ ਕਹੀਏ ਉੱਠ ਖਲੋ ਜਾ, ਮਨ ਵਿਚ ਵਿਉਂਤ ਬਣਾ ਰਹੇ ਸਾਂ।

ਭੀੜ ਭੜੱਕਾ ਕੋਈ ਨਹੀਂ ਸੀ, ਜਾਣਕੇ ਬੰਦੇ ਪਏ ਹੋਏ ਸਨ
ਅੰਨ੍ਹਿਆਂ ਵਾਂਗਰ ਮੀਚ ਕੇ ਅੱਖਾਂ, ਇਖਲਾਕੋਂ ਲਾਂਭੇ ਗਏ ਹੋਏ ਸਨ।

(੩)

ਖੜਾਕ ਹੋਇਆ, ਬਾਰੀ ਦੇ ਪਿਛਾਂ, ਬੂਹਾ ਖੁਲ੍ਹਿਆ ਲਾਇਆ ਹੋਇਆ
ਚੜ੍ਹ ਜਾਵਾਂ ਕਿਤੇ ਰਹਿ ਨਾ ਜਾਵਾਂ, ਚੰਨ ਆਇਆ ਘਬਰਾਇਆ ਹੋਇਆ
ਇੰਜਨ ਡਬੇ ਦੇ ਧੱਕੇ ਨਾਲ, ਉਹਨੇ ਭੀ ਧੱਕਾ ਖਾਇਆ ਹੋਇਆ
ਵੇਖ ਲਿਆ ਸ਼ਾਇਰ ਨੇ ਡਿਗਦਾ, ਗੁਲਾਬ ਦਾ ਫੁਲ ਮੁਰਝਾਇਆ ਹੋਇਆ।

ਰੱਬ ਨੇ ਘਲਿਆ ਏਹ ਫਰਿਸ਼ਤਾ, ਨੂਰ ਕੁੰਡ ਵਿਚ ਨ੍ਹਾਇਆ ਹੋਇਆ
ਸਿਰ ਤੋਂ ਲੈ ਪੈਰਾਂ ਤਕ ਜਿਸਤੇ, ਰੂਪ ਨੇ ਰੂਪ ਚੜ੍ਹਾਇਆ ਹੋਇਆ।

(੪)

ਮਿੱਧੇ ਹੋਏ ਫੁਲਾਂ ਵਾਂਗਰ, ਜੋਬਨ ਵਿਚ ਮਧੋਲੀ ਹੋਈ
ਹੀਰੇ ਲਾਲਾਂ ਦੇ ਪਾ ਵੱਟੇ, ਹੂਰਾਂ ਦੇ ਨਾਲ ਤੋਲੀ ਹੋਈ
ਪਰੀਆਂ ਦੇ ਪਰਵਾਰ 'ਚ ਜਾ ਕੇ, ਸਰਦਾਰ ਪਰੀ ਕੋਈ ਟੋਲੀ ਹੋਈ
ਜਿਸਦੇ ਨੈਣਾਂ ਅੰਦਰ ਮਸਤੀ, ਰੱਜ ਰੱਜ ਕੇ ਸੀ ਘੋਲੀ ਹੋਈ।
ਝਲ ਨਾ ਸਕਦਾ ਤਾਬ ਹੁਸਨ ਦੀ, ਪੰਡਤ ਜੋਤ ਜਗਾਣੀ ਭੁਲਦਾ
ਵੇਖ ਲੈਂਦਾ ਇਹਦੀ ਮਾਲਾ ਜਪਦਾ, ਅਪਣੀ ਰਾਮ-ਕਹਾਣੀ ਭੁਲਦਾ।

(੫)

ਭੋਲਾਪਣ ਕਬੂਤਰ ਕੋਲੋਂ ਉਧਾਰ ਲਈਆਂ ਹਰਣਾਂ ਤੋਂ ਅੱਖਾਂ
ਦੰਦ ਸਿਪਾਂ ਤੋਂ ਮੋਤੀ ਲਿਤੇ, ਹੁਸਨ ਹੀਰ ਤੋਂ ਵੱਧ ਕਹਿ ਸੱਕਾਂ
ਰੰਗ ਗੁਲਾਬੋਂ ਕੱਦ ਸਰੂ ਤੋਂ, ਹੂਰ ਬਹਿਸ਼ਤੋਂ ਸਿੱਟੀ ਤੱਕਾਂ
ਇਕ ਯੂਸਫ ਕੀ ਇਸ ਯੂਸਫ ਤੋਂ, ਵਾਰ ਦਿਆਂ ਮੈਂ ਯੂਸਫ ਲੱਖਾਂ।
ਸਾਰੀ ਰਾਤ ਲੰਘਾਈ ਬਹਿਕੇ ਪਹਿਰਾ ਦਿਤਾ ਜਾਗ ਜਗਾਕੇ
ਮੈਂ ਡਰਦਾ ਰਿਹਾ ਇਸ ਪਰੀ ਤੋਂ, ਉਡ ਨਾ ਜਾਏ ਖੰਭ ਲਗਾਕੇ।

(੬)

ਰਾਤ ਗਵਾਚੀ ਪੈਂਡਾ ਮੁਕਿਆ, ਪਰਭਾਤ ਹੋਈ ਰਲ ਪੰਛੀ ਬੋਲੇ
ਉੱਠ ਮੁਸਾਫਿਰ ਤੇਰੀ ਗੱਡੀ, ਆਈ ਸਬਜ਼ ਮੰਡੀ ਦੇ ਕੋਲੇ
ਨੀਮ ਸ਼ਰਾਬੀ ਦੀ ਤਰ੍ਹਾਂ ਉਠੇ, ਨੀਂਦ੍ਰ ਅੰਦਰ ਖਾਂਦੇ ਝੋਲੇ
ਦਿੱਲੀ ਆਈ ਵਿਛੜੇ ਸਾਥੀ, ਨਾ ਕੁਝ ਦਸ ਗਏ ਨਾ ਕੁਝ ਬੋਲੇ।
ਕਿਸ ਇੰਦਰ ਦੀ ਸੀ ਇਹ ਰਾਣੀ, ਜਾਣ ਪਛਾਣਾਂ ਕੌਣ ਫਰੋਲੇ
ਦਿਲ ਦੀਆਂ 'ਗਜਰਾਜ' ਰਹੀਆਂ ਦਿਲ ਵਿਚ, ਚੰਨ ਹੋਇਆ ਬੱਦਲਾਂ
ਦੇ ਓਹਲੇ।

—— :o:——

# ਰਾਖ ਦਾ ਢੇਰ

(ਨਾਨਕ ਢੇਰੀ ਛਾਰ ਕੀ ਭੀ ਫਿਰ ਹੋਇਓ ਛਾਰ)

(੧)

ਇਕ ਦਿਨ ਸੋਚਾਂ ਦੇ ਡੂੰਘੇ ਸਮੁੰਦਰਾਂ ਵਿਚ,
ਡੁੱਬਾ ਹੋਇਆ ਸੀ ਘੁੰਮਨ ਘੇਰ ਅੰਦਰ।
ਐਸਾ ਉਲਝਿਆ ਲੰਮੀਆਂ ਉਲਝਣਾਂ ਵਿਚ,
ਪੈ ਕੇ ਪ੍ਰੇਮ ਦੇ ਟੰਢੇ ਕੁਫੇਰ ਅੰਦਰ।
ਆਇਆ ਜੱਗ ਸੀ ਖੱਟੀ ਦੇ ਖੱਟਣੇ ਨੂੰ,
ਉਲਟਾ ਮੂਲ ਖੋ ਬੈਠਾ ਅੰਨ੍ਹੇਰ ਅੰਦਰ।
ਰਾਹੀ ਦੂਰ ਦਾ ਸਾਂ ਫੜਕੇ ਡਾਕੂਆਂ ਨੇ,
ਮੈਨੂੰ ਲੁਟਿਆ ਅੱਖ ਦੇ ਫੇਰ ਅੰਦਰ।
ਦਗਾ ਬਾਜ਼ ਇਸ ਦਮ ਨੇ ਦਗ਼ਾ ਦੇਣਾ,
ਮੈਨੂੰ ਸੁਝਦੀ ਸੰਝ ਸਵੇਰ ਅੰਦਰ।
ਪਿਆ ਰਵਾਂਗਾ ਕੱਲਾ ਉਜਾੜ ਦੇ ਵਿਚ,
ਚੁੱਪ ਚਾਪ ਹੋ ਰਾਖ ਦੇ ਢੇਰ ਅੰਦਰ।

(੨)

ਬੰਨ੍ਹ ਜੁੜ ਕੇ ਰੱਸੀਆਂ ਨਾਲ ਮੈਨੂੰ,
ਅੰਗ ਸਾਕਾਂ ਨੇ ਜਿਹਾ ਪਿਆਰ ਕਰਨਾ।
ਜਿਹੜੇ ਪਾਉਂਦੇ ਮਖਮਲਾਂ ਅਤਲਸਾਂ ਤੇ,
ਉਨ੍ਹਾਂ ਬਾਂਸਾਂ ਦੇ ਨਾਲ ਸਤਿਕਾਰ ਕਰਨਾ।
ਸਾਰੇ ਭੈਣਾਂ ਭਰਾਵਾਂ ਤੇ ਪੁਤਰਾਂ ਨੇ,
ਇਕ ਮਿੰਟ ਦਾ ਨਹੀਂ ਉਧਾਰ ਕਰਨਾ।
ਪਾ ਕੇ ਖਫਨੀ ਘਰੋਂ ਫਕੀਰ ਕਰਕੇ,
ਝੱਟ ਪੱਟ ਏ ਮੈਨੂੰ ਸਵਾਰ ਕਰਨਾ।

ਲੱਥ ਜਾਣਗੇ ਪਿਆਰ ਪਿਆਰਿਆਂ ਦੇ,
ਜਦੋਂ ਸਾਥੀਆਂ ਨੇ ਮੈਨੂੰ ਚੁਕਨਾ ਏ।
ਜਿਨ੍ਹਾਂ ਪਿਛੇ ਮੈਂ ਮਰਨਾ ਏ ਖਪ ਖਪ ਕੇ,
ਕੋਲ ਉਨ੍ਹਾਂ ਨੇ ਭੀ ਨਾ ਢੁਕਣਾ ਏ।

(੩)

ਏਸ ਵਸਦੇ ਰਸਦੇ ਜੱਗ ਵਿਚੋਂ,
ਲੈ ਜਾਣਗੇ ਮੈਨੂੰ ਬਿਆਬਾਨ ਅੰਦਰ।
ਮੇਰੇ ਸਾਥੀਆਂ ਮਿਤ੍ਰਾਂ ਪਿਆਰਿਆਂ ਨੇ,
ਇਹ ਕਰਨਾ ਉਥੇ ਮੇਰੀ ਸ਼ਾਨ ਅੰਦਰ।
ਮੇਰੀ ਛਾਤੀ ਤੇ ਰੱਖ ਕੇ ਲਕੜਾਂ ਨੂੰ,
ਜਾਲ ਦੇਣਾ ਏ ਮੈਨੂੰ ਮਸਾਣ ਅੰਦਰ।
ਇਰਦ ਗਿਰਦ ਫਿਰਕੇ ਲੰਬੂ ਲਾ ੨ ਕੇ,
ਝੋਕਣ ਅੱਗ ਦੇ ਡੂੰਘੇ ਤੂਫਾਨ ਅੰਦਰ।
ਭੁਲ ਜਾਣਗੇ ਇਤਰ ਫੁਲੇਲ ਮਲਨੇ,
ਆਕੜ ਆਕੜ ਕੇ ਤੁਰਨਾ ਗਰੂਰ ਦੇ ਵਿਚ।
ਜਦੋਂ ਲਾਟਾਂ ਨੇ ਜੱਫੀਆਂ ਪਾ ਪਾ ਕੇ,
ਘੁੱਟ ਲੈਣਾ ਏ ਜਲਦੇ ਤੰਦੂਰ ਦੇ ਵਿਚ।

(੪)

ਹਿਰਸਾਂ ਦੌਲਤਾਂ ਅਤੇ ਹਕੂਮਤਾਂ ਦੇ,
ਉਤਰ ਜਾਣਗੇ ਨਸ਼ੇ ਖੁਮਾਰੀਆਂ ਸਭ।
ਧਨ ਦੌਲਤ ਤੇ ਮਹਿਲਾਂ ਦਾ ਮਾਨ ਕੀ ਏ,
ਪਈਆਂ ਰਹਿਣ ਗੀਆਂ ਇਥੇ ਅਟਾਰੀਆਂ ਸਭ।
ਉਥੇ ਕਾਰੂੰ ਸਕੰਦਰ ਜਿਹੇ ਢੱਠੇ ਪਏ ਨੇ,
ਜਿੱਤ ਜਿੱਤ ਕੇ ਬਾਜ਼ੀਆਂ ਹਾਰੀਆਂ ਸਭ।
ਉਹ ਦੇਸ਼ ਹੈ ਲੰਮੇ ਪਰਦੇਸੀਆਂ ਦਾ,

ਪਏ ਹੋਏ ਨੇ ਲੱਤਾਂ ਪਸਾਰੀਆਂ ਸਭ।
ਝੁਗੀ ਪਾ ਕੇ ਰਾਖ ਦੀਆਂ ਢੇਰੀਆਂ ਵਿਚ,
ਰਾਖ ਹੋ ਕੇ ਰਾਖ ਵਿਚ ਰਵ੍ਹਾਂ ਗਾ ਮੈਂ।
ਮੁੜ ਕੇ ਜਾਗਣਾ ਨੀ ਐਸੀ ਨੀਂਦ ਅੰਦਰ,
ਲੱਤਾਂ ਤਾਣਕੇ ਲੰਮੀਆਂ ਸਵਾਂਗਾ ਮੈਂ।

(੫)

ਚੁੱਪ ਚਾਪ ਦੀ ਬਸਤੀ ਦੇ ਵਿੱਚ ਰਾਤੀਂ
ਜਦੋਂ ਉਲੂਆਂ ਨੇ ਰਲਕੇ ਬੋਲਨਾ ਏ।
ਸਹਿਮ ਸਹਿਮ ਕੇ ਮੇਰੀਆਂ ਆਂਦਰਾਂ ਨੇ,
ਰਾਖ ਹੋਈਆਂ ਨੇ ਰਾਖ ਵਿਚ ਪੌਲਨਾ ਏ।
ਰਲ ਕੇ ਕਾਵਾਂ ਤੇ ਇਲ੍ਹਾਂ ਨੇ ਢੇਰ ਮੇਰਾ,
ਮੁੜ ਮੁੜ ਚੁੰਝਾਂ ਦੇ ਨਾਲ ਫਰੋਲਨਾ ਏ।
ਪਲਿਆ ਪਿੰਜਰਾ ਦੁਧ ਮਲਾਈਆਂ ਦਾ,
ਫੜ ਕੇ ਬੁਰੀ ਤਰ੍ਹਾਂ ਮੇਰਾ ਰੋਲਨਾ ਏ।
ਓਸ ਡਾਢੇ ਦੇ ਡਾਢੇ ਦਰਬਾਰ ਅੰਦਰ,
ਆਕੜ ਖਾਨਾਂ ਨੇ ਧੌਣ ਨਿਵਾਈ ਹੋਈ ਏ।
ਓਥੇ ਰਾਜਾ ਮਹਾਰਾਜਾ ਕੰਗਾਲ ਇਕੋ,
ਘਟਾ ਸਭ ਗਰੀਬੀ ਦੀ ਛਾਈ ਹੋਈ ਏ।

(੬)

ਮੈਂ ਗਰੀਬ ਪ੍ਰਦੇਸੀ ਨੇ ਬੋਲਣਾ ਨਹੀਂ,
ਕੋਈ ਪੈਰਾਂ ਦੇ ਹੇਠ ਲਤਾੜ ਦੇਵੇ।
ਝੱਖੜ ਝੁਲਣ ਹਨੇਰੀਆਂ ਲੱਖ ਚੱਲਨ,
ਭਾਵੇਂ ਲੋਆਂ ਦੀ ਲੋ ਮੈਨੂੰ ਸਾੜ ਦੇਵੇ।
ਹੜ੍ਹ ਆਉਣਗੇ ਮੈਨੂੰ ਰੋੜਨ ਜੋਗੇ,
ਬਰਖਾ ਬਸਦੇ ਨੂੰ ਫੇਰ ਉਜਾੜ ਦੇਵੇ।

ਕੱਖੋਂ ਹੌਲਾ ਤੇ ਸੱਖਣਾ ਸਭ ਗੱਲੋਂ,
ਮੇਰੀ ਹਸਤੀ ਨੂੰ ਹਰ ਕੋਈ ਬਿਗਾੜ ਦੇਵੇ।
ਪੈ ਗਏ ਤੌਂਖਲੇ ਤੱਤੜੀ ਜਿੰਦੜੀ ਨੂੰ,
ਜਿਉਂਣਾ ਬਾਕੀ ਦਾ ਮੈਨੂੰ ਖ਼ਿਆਲ ਦਿੱਸੇ।
ਫ਼ਿਲਮ ਮੌਤ ਦੀ ਸਾਹਮਣੇ ਚੜ੍ਹੀ ਹੋਈਏ,
ਅਗੋਂ ਹੋਣਾ ਵਾਲਾ ਸਾਰਾ ਹਾਲ ਦਿੱਸੇ।

(੭)

ਜੱਗ ਜਿਉਂਦਿਆਂ ਦੇ ਲੋਕੀ ਕਹਿਣ ਮੇਲੇ,
ਮੋਇਆ ਹੋਇਆਂ ਤੋਂ ਅਖਾਂ ਦੁਰਾਉਣ ਸਾਰੇ।
ਪਿੱਠਾਂ ਦਿੰਦੇ ਨੇ ਵਾਰਸਾਂ ਦੇਣ ਵਾਲੇ,
ਐਸੇ ਪਰੇਮ ਦਾ ਹੁਲੜ ਮਚਾਉਣ ਸਾਰੇ।
ਆਪੋ ਆਪਣੇ ਸੁਖਾਂ ਦਾ ਰੋਣਾ ਧੋਣਾ,
ਕਰਕੇ ਨਾਮ ਨਿਸ਼ਾਨ ਮਿਟਾਉਣ ਸਾਰੇ।
ਇਕ ਦਿਨ ਮੈਂ ਨੀ ਜੇ ਹੋਣਾ ਜਹਾਨ ਅੰਦਰ,
ਵਸਦੇ ਰਹਿਣਗੇ ਜੱਗ ਜਹਾਨ ਸਾਰੇ।
ਦੱਸੋ ਕੀ 'ਗਜਰਾਜ' ਕਿ ਕੌਣ ਹਾਂ ਮੈਂ,
ਜਦ ਮੈਂ ਬੜਾ ਉੱਚਾ ਲੰਮਾਂ ਝਾਕਦਾ ਹਾਂ।
ਦਿਲ 'ਚੋਂ ਆਹ ਦੇ ਨਾਲ ਅਵੱਸ਼ ਨਿਕਲੇ,
ਕਿ ਮੈਂ ਛੋਟਾ ਜਿਹਾ ਢੇਰ ਰਾਖ ਦਾ ਹਾਂ।

---

# ਫੁਟਕਲ

ਅਜ ਰੇਤ ਦਾ ਕਿਣਕਾ ਵੀ ਸੁਮੇਰ ਬਣਨਾ ਚਾਹੁੰਦੈ ।
ਅਜ ਕੰਕਰ ਵੀ ਹੀਰਿਆਂ ਦਾ ਢੇਰ ਬਣਨਾ ਚਾਹੁੰਦੈ ।
ਅਜ ਕੰਗਾਲ ਵੀ ਇੰਦਰ ਤੋਂ ਕੁਬੇਰ ਬਣਨਾ ਚਾਹੁੰਦੈ !
ਅਜ ਹਰ ਬੰਦਾ ਸੇਰ ਦੀ ਥਾਂ ਸਵਾ ਸੇਰ ਬਣਨਾ ਚਾਹੁੰਦੈ ।
ਅਜ ਭਗਤ ਵੀ ਅਸਮਾਨ ਦਾ ਭਗਵਾਨ ਬਣਨਾ ਚਾਹੁੰਦੈ ।
ਅਰ ਭਗਵਾਨ ਵੀ ਜਹਾਨ ਦਾ ਇਨਸਾਨ ਬਣਨਾ ਚਾਹੁੰਦੈ ।

---

ਹਿੰਦੁਸਤਾਨ ਤੇਰਾ ਹੁਣ ਰੱਬ ਰਾਖਾ,
ਤੇਰੇ ਭਗਤ ਨਕਲੀ ਤੇ ਭਗਵਾਨ ਨਕਲੀ ।
ਤੇਰੇ ਤੋਲ ਨਕਲੀ ਤੇਰੇ ਬੋਲ ਨਕਲੀ,
ਤੇਰਾ ਮਾਲ ਨਕਲੀ ਤੇਰੀ ਦੁਕਾਨ ਨਕਲੀ ।
ਦੁਧ ਘਿਉ ਨਦੀਆਂ ਜਿਥੇ ਵਹਿੰਦੀਆਂ ਸਨ,
ਉਥੇ ਹੋ ਗਿਆ ਸਭ ਖਾਨ ਪਾਨ ਨਕਲੀ ।
ਕੀ ਪਤਾ ਸੀ ਮੈਨੂੰ 'ਗਜਰਾਜ' ਅਜ ਕਲ,
ਉਚੀ ਦੁਕਾਨ ਤੇ ਫਿਕਾ ਪਕਵਾਨ ਨਕਲੀ ।

---

ਜੰਗਲਾਂ ਵਿਚ ਕਿਆ ਢੂਡੇਂਦੇ, ਰਾਮ ਅੱਲ੍ਹਾ ਵਾਹਿਗੁਰੂ ।
ਹਰ ਜਗ੍ਹਾ ਹਰ ਥਾਂ ਵਸੇਂਦੇ, ਰਾਮ ਅੱਲ੍ਹਾ ਵਾਹਿਗੁਰੂ ।
ਗਰਦੁਆਰੇ ਮਸਜਦਾਂ ਤੇ ਮੰਦਰਾਂ ਵਿਚ ਹੈ ਉਹੀ,
ਗਿਰਜਿਆਂ ਚਿ ਹੈ ਦਿਸੇਂਦੇ, ਰਾਮ ਅੱਲ੍ਹਾ ਵਾਹਿਗੁਰੂ ।

---

# ਦੇਸ-ਵੰਡ

ਦੋ ਕਿਨਾਰੇ ਹੋਏ ਕਿਨਾਰੇ, ਸਾਡਾ ਅਜ ਕਿਨਾਰਾ ਕੋਈ ਨਹੀਂ।
ਰਲਕੇ ਭਾਈਆਂ ਖੇਤ ਵੰਡ ਲਏ, ਰਾਂਝੇ ਦਾ ਵੰਡਵਾਰਾ ਕੋਈ ਨਹੀਂ।
ਸਾਡਾ ਸਿੱਕਾ ਚਲਦਾ ਕੋਈ ਨਹੀਂ, ਸਾਡਾ ਤਖਤ ਹਜ਼ਾਰਾ ਕੋਈ ਨਹੀਂ।
ਵੇਲਾ ਖੁੰਝ ਗਏ ਦੇ ਪਿਛੋਂ, ਭਰਦਾ ਅਜ ਹੁੰਗਾਰਾ ਕੋਈ ਨਹੀਂ।
ਧਰਤੀ ਸਾਨੂੰ ਟਿਕਣ ਨੀ ਦੇਂਦੀ, ਅਸਮਾਨ ਵੀ ਅਜ ਕਲ ਘੂਰ ਰਿਹੈ।
ਅੱਗਾ ਅੱਗੇ ਹੋਣ ਨੀ ਦਿੰਦਾ, ਪਿਛਾ ਪਿਛੇ ਦੂਰ ਰਿਹੈ।

---

# ਫੈਸ਼ਨ

ਫੈਸ਼ਨ ਨੇ ਮੇਰੇ ਦੇਸ਼ ਨੂੰ, ਯੂਰਪ ਬਣਾ ਦਿਤਾ।
ਕਿਸੇ ਨੇ ਗੁੱਤ ਕਟਾ ਦਿਤੀ, ਕਿਸੇ ਨੇ ਮੂੰਹ ਮੁਨਾ ਦਿਤਾ।

---

# ਇਨਕਲਾਬ

ਗ਼ਰੀਬ ਰੋਣਗੇ ਧਨਵਾਨਾਂ ਨੂੰ, ਧਨਵਾਨ ਰੋਣਗੇ ਨਸੀਬਾਂ ਨੂੰ।
'ਗਜਰਾਜ' ਇਨਕਲਾਬ ਆ ਰਿਹੈ, ਜੋ ਪਿਆਰ ਕਰਦੈ ਗ਼ਰੀਬਾਂ ਨੂੰ।

---

ਸ਼ੇਦਾ ਆਰਟ ਪ੍ਰੈਸ, ਨਾਰਦਾਨਾ ਚੌਕ,
ਪਟਿਆਲਾ ਵਿਚ ਛਪੀ।